# ਅੰਮ੍ਰਿਤ ਵੇਲਾ

ਭਾਈ ਪਿੰਦਰਪਾਲ ਸਿੰਘ
'ਕਥਾ ਵਾਚਕ'
ਦੇ ਚੋਣਵੇਂ ਲੈਕਚਰ





੧ੳ ਸਤਿਗੁਰ ਪ੍ਰਸਾਦਿ॥



# ਅੰਮ੍ਰਿਤ ਵੇਲਾ

ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'

ਦੇ

ਚੋਣਵੇਂ ਲੈਕਚਰ



ਪ੍ਰਕਾਸ਼ਕ :-

**ਭਾ. ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

ਪਹਿਲੀ ਐਡੀਸ਼ਨ- ਫਰਵਰੀ 2012

ਭੇਟਾ : **100-00**



ਪ੍ਰਕਾਸ਼ਕ:-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ : 91-183-2542346, 2547974, 5011003

ਫੈਕਸ : 91-183-5017488

E.Mail : csjssales@hotmail.com

csjspurchase@yahoo.com

csjsexport@gmail.com

Web site : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 0183-2705003, 5095774*

# ਤਤਕਰਾ

ਅੰਮ੍ਰਿਤ ਵੇਲਾ 7

ਜੀਵਨ ਖ਼ਾਲਸੇ ਦੀ ਮਾਂ—ਮਾਤਾ ਸਾਹਿਬ ਕੌਰ ਜੀ 16

ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ 26

ਮਾਧਵੇ ਕਿਆ ਕਹੀਐ ਭ੍ਰਮੁ ਐਸਾ 35

ਅਮਾਨ ਹੈਂ॥ ਨਿਧਾਨ ਹੈਂ॥ 45

ਸਾਚ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ 54



# ਦੋ ਸ਼ਬਦ

ਭਾਈ ਪਿੰਦਰਪਾਲ ਸਿੰਘ ਜੀ ਇਕ ਉੱਚ ਕੋਟੀ ਦੇ ਵਿਦਵਾਨ ਅਤੇ ਕਥਾ ਵਾਚਕ ਹਨ। ਉਨ੍ਹਾਂ ਦੀ ਵਿਦਵਤਾ ਉਨ੍ਹਾਂ ਦੇ ਮੁਖ ਵਿਚ ਫੁੱਲਾਂ ਵਾਂਗ ਝੜਦੀ ਹੈ। ਜਦ ਉਹ ਬੋਲਦੇ ਹਨ ਤਾਂ ਉਨ੍ਹਾਂ ਦੀ ਬੋਲਣ ਗਤੀ ਕਦੀ ਵੀ ਧੀਮੀ ਨਹੀਂ ਹੁੰਦੀ। ਅਜਿਹੇ ਵਿਦਵਾਨ ਦੀ ਅਵਾਜ਼ ਨੂੰ ਸੁਣ ਕੇ ਕਲਮਬੰਦ ਕਰਨਾ ਕੋਈ ਮਾਮੂਲੀ ਕੰਮ ਨਹੀਂ ਸੀ। ਮੈਂ ਉਨ੍ਹਾਂ ਦੀਆਂ ਟੇਪਾਂ ਨੂੰ ਬਾਰ-ਬਾਰ ਸੁਣਿਆ ਹੈ ਅਤੇ ਤਸੱਲੀ ਹੋਣ ਉੱਪਰ ਹੀ ਕਲਮਬੰਦ ਕੀਤਾ ਹੈ। ਇਸ ਪੁਸਤਕ ਵਿਚ ਗਿਆਨੀ ਜੀ ਨੇ ਕਿਹਾ ਹੈ। ਐ ਜੀਵ ! ਬਸ ਇਕੋ ਕੰਮ ਕਰ, ਅੰਮ੍ਰਿਤ ਵੇਲੇ ਦੀ ਬੰਦਗੀ ਮੈਨੂੰ ਭੇਟਾ ਕਰ ਦੇ ਤੇ ਅੰਮ੍ਰਿਤ ਵੇਲੇ ਉੱਠ ਕੇ ਵੱਡੇ ਦੀਆਂ ਵਡਿਆਈਆਂ ਕਰ, ਇਹੀ ਮੇਰੇ ਲਈ ਪਿਆਰ ਹੈ। ਦੇਖੋ, ਹਜ਼ੂਰ ਨੇ ਇਸ ਨੂੰ ਅੰਮ੍ਰਿਤ ਵੇਲੇ ਨਾਲ ਜੋੜ ਦਿੱਤਾ। ਪਿਆਰਿਉ ! ਚੇਤੇ ਰੱਖਿਉ, ਅੰਮ੍ਰਿਤ ਵੇਲੇ ਉੱਠ ਕੇ ਵੀ ਗੁਰੂ ਗੁਰੂ ਉਹ ਜੱਪਦੇ ਹਨ ਜਿਨ੍ਹਾਂ ਦੇ ਘਰਾਂ ਵਿਚ ਗੁਰੂ ਨੇ ਸੱਦੇ ਭੇਜ ਦਿੱਤੇ ਹਨ। ਜਿਨ੍ਹਾਂ ਦੇ ਘਰ ਸੱਦੇ ਨਹੀਂ ਗਏ, ਭਾਵ ਉਹਨਾਂ ਦੀ ਗੁਰਦੁਆਰੇ ਦੇ ਨਾਲ ਕੰਧ ਸਾਂਝੀ ਹੁੰਦੀ ਹੈ ਤਾਂ ਵੀ ਮਹੀਨਾ ਭਰ ਉਹ ਮੱਥਾ ਟੇਕਣ ਨਹੀਂ ਜਾਂਦੇ, ਕਿਉਂਕਿ ਉਹਨਾਂ ਨੂੰ ਸੱਦਾ ਹੀ ਨਹੀਂ ਗਿਆ।

ਹਰ ਬੰਦਾ ਆਪਣੀ ਬੋਲੀ ਨੂੰ ਮਾਂ-ਬੋਲੀ ਕਹਿੰਦਾ ਹੈ। ਸਤਿਗੁਰੂ ਨੇ ਬਾਣੀ ਵਿਚ ਕਿਹਾ ਹੈ ਕਿ ਭਾਈ ਸਿੱਖਾ ! ਯਾਦ ਰੱਖ, ਅੰਗਰੇਜ਼ੀ ਨਹੀਂ, ਪੰਜਾਬੀ ਨਹੀਂ, ਅਰਬੀ, ਫ਼ਾਰਸੀ ਨਹੀਂ ਜਾਂ ਸੰਸਕ੍ਰਿਤ ਨਹੀਂ, ਪਰੀਪੂਰਨ ਪ੍ਰਮਾਤਮਾ ਦੀ ਬੋਲੀ ਕੇਵਲ ਤੇ ਕੇਵਲ ਪ੍ਰੇਮ ਹੈ। ਜੇ ਤੇਰੇ ਹਿਰਦੇ ਵਿਚ ਪਿਆਰ ਹੈ ਤਾਂ ਕਈ ਵਾਰੀ ਤੂੰ ਜ਼ਬਾਨ ਤੋਂ ਨਾ ਵੀ ਬੋਲੇਂ ਤਾਂ ਤੇਰੇ ਅੱਖਾਂ ਦੇ ਅੱਥਰੂ ਵੀ ਬੋਲੀ ਬਣ ਜਾਣਗੇ। ਤੂੰ ਨਾ ਵੀ ਬੋਲੇਂ ਤਾਂ ਪ੍ਰਮਾਤਮਾ ਤੇਰੇ ਅੱਖਾਂ ਵਿਚੋਂ ਨਿਕਲੇ ਅੱਥਰੂਆਂ ਦੀ ਬੋਲੀ ਵੀ ਸਮਝ ਲੈਣਗੇ। ਪ੍ਰਮਾਤਮਾ ਦੀ ਬੋਲੀ ਪਿਆਰ ਹੈ।

ਮੈਂ ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਭਾਈ ਪਿੰਦਰਪਾਲ ਸਿੰਘ ਆਪਣੀ ਨਿਜੀ ਰਫਤਾਰ ਉੱਪਰ ਆਪਣਾ ਲੈਕਚਰ ਬੋਲਦੇ ਹਨ, ਇਸ ਲਈ ਉਨ੍ਹਾਂ ਦੀ ਆਵਾਜ਼ ਨੂੰ ਕਲਮਬੰਦ ਕਰਨ ਲਈ ਕਈ ਪ੍ਰਕਾਰ ਦੀਆਂ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਹੋ ਸਕਦਾ ਹੈ ਮੇਰੇ ਪਾਸੋਂ ਕਈ ਲਗਾਂ ਮਾਤਰਾਂ ਰਹਿ ਗਈਆਂ ਹੋਣ, ਅਜਿਹੀ ਮੇਰੀ ਕਮਜ਼ੋਰੀ ਨੂੰ ਪਾਠਕ ਜਨ ਆਪ ਸੁਧਾਰਨ ਦੀ ਕੋਸ਼ਿਸ਼ ਕਰਨ। ਮੇਰੇ ਇਸ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤਰੁੱਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ।

—ਭਾਈ ਪਰਮਜੀਤ ਸਿੰਘ ਖਾਲਸਾ

# ਅੰਮ੍ਰਿਤ ਵੇਲਾ

ਪਰਮ ਸਨਮਾਨ ਯੋਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਜਪੁ ਜੀ ਸਾਹਿਬ ਜੀ ਦੀ ਬਾਣੀ ਦੇ ਅੰਦਰ ਗੁਰੂ ਨਾਨਕ ਸਾਹਿਬ ਜੀ ਨੇ ਆਪ ਹੀ ਕੁਝ ਪਉੜੀਆਂ ਵਿਚ ਪ੍ਰਸ਼ਨ ਬਣਾਏ। ਸਾਡੇ ਅੰਦਰ ਦੇ ਪਾਰ ਉਤਾਰੇ ਲਈ ਸਤਿਗੁਰੂ ਨੇ ਆਪ ਹੀ ਉਹਨਾਂ ਪੈਦਾ ਕੀਤੇ ਹੋਏ ਪ੍ਰਸ਼ਨਾਂ ਦੇ ਉੱਤਰ ਦਿੱਤੇ। ਉਹਨਾਂ ਪ੍ਰਸ਼ਨਾਂ ਵਿਚੋਂ ਇਕ ਪ੍ਰਸ਼ਨ ਹੈ ਸਾਡੇ ਅੰਦਰ ਦੇ ਭਲੇ ਲਈ। ਗੁਰੂ ਨਾਨਕ ਸਾਹਿਬ ਪਹਿਲਾ ਬਚਨ ਇਹ ਕਰਦੇ ਹਨ ਕਿ ਪਾਰਬ੍ਰਹਮ ਲਈ ਭਾਖਾ ਕੀ ਹੈ ? ਉਸ ਦੀ ਬੋਲੀ ਕੀ ਹੈ ? ਕਿਹੜੀ ਬੋਲੀ ਸੱਚੇ ਪਾਤਿਸ਼ਾਹ ਅੱਗੇ ਬੋਲੀਏ ਕਿ ਉਹ ਉਸ ਬੋਲੀ ਨੂੰ ਸੁਣ ਕੇ ਅੱਗੋਂ ਉੱਤਰ ਦੇਣ।

ਮਹਾਰਾਜ ਜੀ ਨੇ ਬਾਣੀ ਵਿਚ ਇਸ ਦਾ ਉੱਤਰ ਵੀ ਦਿੱਤਾ ਹੈ। ਹਰ ਬੰਦਾ ਆਪਣੀ ਬੋਲੀ ਨੂੰ ਮਾਂ-ਬੋਲੀ ਕਹਿੰਦਾ ਹੈ। ਸਤਿਗੁਰੂ ਨੇ ਬਾਣੀ ਵਿਚ ਕਿਹਾ ਹੈ ਕਿ ਭਾਈ ਸਿੱਖਾ ! ਯਾਦ ਰੱਖ, ਅੰਗਰੇਜ਼ੀ ਨਹੀਂ, ਪੰਜਾਬੀ ਨਹੀਂ, ਅਰਬੀ, ਫ਼ਾਰਸੀ ਨਹੀਂ ਜਾਂ ਸੰਸਕ੍ਰਿਤ ਨਹੀਂ, ਪਰੀਪੂਰਨ ਪ੍ਰਮਾਤਮਾ ਦੀ ਬੋਲੀ ਕੇਵਲ ਤੇ ਕੇਵਲ ਪ੍ਰੇਮ ਹੈ। ਜੇ ਤੇਰੇ ਹਿਰਦੇ ਵਿਚ ਪਿਆਰ ਹੈ ਤਾਂ ਕਈ ਵਾਰੀ ਤੂੰ ਜ਼ਬਾਨ ਤੋਂ ਨਾ ਵੀ ਬੋਲੇਂ ਤਾਂ ਤੇਰੇ ਅੱਖਾਂ ਦੇ ਅੱਥਰੂ ਵੀ ਬੋਲੀ ਬਣ ਜਾਣਗੇ। ਤੂੰ ਨਾ ਵੀ ਬੋਲੇਂ ਤਾਂ ਪ੍ਰਮਾਤਮਾ ਤੇਰੇ ਅੱਖਾਂ ਵਿਚੋਂ ਨਿਕਲੇ ਅੱਥਰੂਆਂ ਦੀ ਬੋਲੀ ਵੀ ਸਮਝ ਲੈਣਗੇ। ਪ੍ਰਮਾਤਮਾ ਦੀ ਬੋਲੀ ਪਿਆਰ ਹੈ ਪਰ ਮਹਾਰਾਜ ! ਉਹ ਪਿਆਰ ਦੇ ਬੋਲ ਕਿਹੜੇ ਹਨ ?

ਪੁਰਾਤਨ ਸਮੇਂ ਕਿਸੇ ਵੀ ਬਾਦਸ਼ਾਹ ਨੂੰ ਖ਼ੁਸ਼ ਕਰਨ ਲਈ ਦੋ ਤਰੀਕੇ ਅਪਣਾਏ ਜਾਂਦੇ ਸਨ। ਇਕ ਇਹ ਕਿ ਕੋਈ ਬੰਦਾ ਕੋਈ ਨਾ ਕੋਈ ਭੇਟਾ ਲੈ ਕੇ ਜਾਂਦਾ ਸੀ ਅਤੇ ਦੂਸਰਾ ਇਹ ਸੀ ਕਿ ਜਿਨ੍ਹਾਂ ਬੰਦਿਆਂ ਕੋਲ ਕੋਈ ਵੀ ਭੇਟਾ ਨਹੀਂ ਸੀ ਹੁੰਦੀ, ਉਹ ਗ਼ਰੀਬ ਆਪਣੇ ਅੰਦਰ ਦਾ ਦਰਦ ਲੈ ਕੇ ਆਪਣੀ ਜ਼ਬਾਨ ਤੋਂ ਕੇਵਲ ਪੁਕਾਰ ਕਰਦੇ ਸਨ। ਧੰਨ ਗੁਰੂ ਨਾਨਕ ਸਾਹਿਬ ਜੀ ਨੇ ਵੀ ਇਹੀ ਸ਼ਬਦ ਵਰਤੇ :

*ਸਾਚਾ ਸਾਹਿਬੁ ਸਾਚੁ ਨਾਇ*

ਮੇਰਾ ਮਾਲਕ ਸੱਚਾ ਹੈ। ਉਸ ਦਾ ਨਾਮ ਵੀ ਸੱਚਾ ਹੈ।

*ਭਾਖਿਆ ਭਾਉ ਅਪਾਰੁ॥*

ਅਸੀਂ ਜੀਵ ਆਖਦੇ ਹਾਂ, *ਮੰਗਹਿ*

ਅਸੀਂ ਪ੍ਰਮਾਤਮਾ ਦੇ ਦਰ ਤੋਂ ਮੰਗਦੇ ਹਾਂ।

*ਆਖਹਿ ਮੰਗਹਿ ਦੇਹਿ ਦੇਹਿ*

ਵਾਹਿਗੁਰੂ ਜੀ ! ਸਾਨੂੰ ਦਾਤਾਂ ਬਖ਼ਸ਼ ਦਿਉ।

*ਦਾਤਿ ਕਰੇ ਦਾਤਾਰੁ॥* (ਜਪੁ ਜੀ ਸਾਹਿਬ)

ਹੇ ਪ੍ਰਭੂ ! ਬਾਦਸ਼ਾਹ ਨੂੰ ਖ਼ੁਸ਼ ਕਰਨ ਲਈ ਕੋਈ ਭੇਟਾ ਰੱਖਦਾ ਹੈ, ਕੋਈ ਕੁਝ ਇਜ਼ਤ ਦੇ ਬੋਲ ਬੋਲਦਾ ਹੈ। ਤੂੰ ਤਾਂ ਸ਼ਹਿਨਸ਼ਾਹਾਂ ਦਾ ਸ਼ਹਿਨਸ਼ਾਹ ਹੈਂ, ਮੈਨੂੰ ਕ੍ਰਿਪਾ ਕਰ ਕੇ ਦੱਸ, ਮੈਂ ਕਿਹੜੀ ਭੇਟਾ ਤੇਰੇ ਦਰਬਾਰ ਵਿਚ ਲੈ ਕੇ ਜਾਵਾਂ, ਜਿਸ ਨਾਲ ਤੇਰੀ ਬਖ਼ਸ਼ਿਸ਼ ਮਿਲ ਜਾਏ। ਦੂਜੀ ਕ੍ਰਿਪਾ ਕਰੋ, ਮੈਂ ਕਿਹੜੇ ਬੋਲ ਜ਼ੁਬਾਨ ਤੋਂ ਬੋਲਾਂ, ਜਿਨ੍ਹਾਂ ਬੋਲਾਂ ਨੂੰ ਸੁਣ ਕੇ ਆਪ ਜੀ ਮੈਨੂੰ ਪਿਆਰ ਦੀ ਗਲਵਕੜੀ ਵਿਚ ਲੈ ਲਉ :

*ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ॥*
*ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥*

ਐ ਜੀਵ ! ਬਸ ਇਕੋ ਕੰਮ ਕਰ, ਅੰਮ੍ਰਿਤ ਵੇਲੇ ਦੀ ਬੰਦਗੀ ਮੈਨੂੰ ਭੇਟਾ ਕਰ ਦੇ ਤੇ ਅੰਮ੍ਰਿਤ ਵੇਲੇ ਉੱਠ ਕੇ ਵੱਡੇ ਦੀਆਂ ਵਡਿਆਈਆਂ ਕਰ, ਇਹੀ ਮੇਰੇ ਲਈ ਪਿਆਰ ਹੈ।

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥*
*ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥*
*ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥ ੪॥*

(ਜਪੁ ਜੀ ਸਾਹਿਬ)

ਤੈਨੂੰ ਬਖ਼ਸ਼ਿਸ਼ ਦਾ ਕੱਪੜਾ ਮਿਲੇਗਾ। ਭਾਈ ਸੱਜਣਾ ! ਤੈਨੂੰ ਮੁਕਤੀ ਦਾ ਦਰਵਾਜ਼ਾ ਮਿਲੇਗਾ। ਆਪਣੇ ਉੱਦਮ ਨਾਲ ਨਹੀਂ, ਬਖ਼ਸ਼ੀਸ਼ ਹੈ ਅੰਮ੍ਰਿਤ ਵੇਲਾ। ਇਹ ਮਿਲਦਾ ਵੀ ਉਹਨਾਂ ਨੂੰ ਹੈ ਜਿਨ੍ਹਾਂ ਉੱਤੇ ਗੁਰੂ ਕ੍ਰਿਪਾ ਕਰੇ ਅਤੇ ਉਹਨਾਂ ਦੀ ਝੋਲੀ ਵਿਚ ਇਸ ਵੇਲੇ ਦੀ ਦਾਤ ਪਾ ਦੇਵੇ।

ਪਿੰਡਾਂ ਵਿਚ ਇਹ ਸਾਡਾ ਸੱਭਿਆਚਾਰ ਹੈ। ਵਿਆਹ ਦੇ ਸਮੇਂ ਵਿਆਹਾਂ ਵਿਚ ਬਰਾਤੀ ਇੰਝ ਚੜ੍ਹ ਕੇ ਆਉਂਦੇ ਹਨ ਜਿਵੇਂ ਹਮਲਾਵਰ ਕਿਸੇ ਨੂੰ ਫ਼ਤਹਿ ਕਰਨ ਲਈ ਆ ਰਿਹਾ ਹੋਵੇ, ਪਰ

---

ਮੈਂ ਤਾਂ ਕਹਿੰਦਾ ਹਾਂ ਕਿ ਜਦੋਂ ਬਰਾਤ ਨੇ ਆਉਣਾ ਹੋਵੇ ਤਾਂ ਉਸ ਨੂੰ ਇਕ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਜਿਸ ਘਰ ਵਿਚ ਉਹ ਇਹੋ ਜਿਹੀ ਹੰਕਾਰੀ ਬਿਰਤੀ ਲੈ ਕੇ ਆ ਰਿਹਾ ਹੈ, ਕੱਲ ਉਸ ਨੂੰ ਵੀ ਆਪਣੀ ਬੇਟੀ ਨੂੰ ਤੋਰਨਾ ਪੈਣਾ ਹੈ ਤੇ ਕਿਸੇ ਨੇ ਉਸ ਦੇ ਘਰ ਵੀ ਆਉਣਾ ਹੈ।

ਪੁਰਾਣੇ ਸਮੇਂ ਵਿਚ ਜਦੋਂ ਵਿਆਹ ਹੁੰਦਾ ਸੀ ਤਾਂ ਉਸ ਸਮੇਂ ਗੌਣ ਬਿਠਾਇਆ ਜਾਂਦਾ ਸੀ। ਵਿਆਹ ਤੋਂ ਪਹਿਲਾਂ ਜਿਹੜਾ ਕੰਮ ਕਰਨ ਵਾਲਾ ਹੁੰਦਾ ਸੀ, ਉਸ ਲਾਗੀ ਨੂੰ ਬੁਲਾਉਣਾ ਤੇ ਨਾਲ ਇਹ ਸ਼ਬਦ ਕਹਿਣੇ ਕਿ ਪਿੰਡ ਦੇ ਫਲਾਣੇ-ਫਲਾਣੇ ਘਰ ਦੇ ਨਾਲ ਸਾਡਾ ਵਰਤ ਵਿਹਾਰ ਹੈ, ਉਹਨਾਂ ਦੇ ਘਰ ਸੱਦਾ ਦੇ ਆ ਕਿ ਰਾਤ ਨੂੰ ਸਾਡੇ ਘਰ ਵਿਚ ਗੌਣ ਬੈਠਣਾ ਹੈ, ਇਸ ਲਈ ਰਾਤ ਨੂੰ ਉਹ ਸਾਡੇ ਘਰ ਗੌਣ ਲਈ ਜ਼ਰੂਰ ਆਉਣ। ਜਦੋਂ ਲਾਗੀ ਨੇ ਸੱਦਾ ਦੇ ਕੇ ਆਉਣਾ ਤਾਂ ਸ਼ਾਮ ਨੂੰ ਬੀਬੀਆਂ ਨੇ ਆਪਣੇ ਰੁਝੇਵੇਂ ਸੰਕੋਚ ਕੇ ਤੇ ਵਿਹਲੀਆਂ ਹੋ ਕੇ ਵਿਆਹ ਵਾਲੇ ਘਰ ਵਿਚ ਗੌਣ ਆ ਜਾਣਾ। ਅੱਧੀ ਰਾਤ ਤੱਕ ਉਹਨਾਂ ਨੇ ਗਾਉਣਾ। ਉਹਨਾਂ ਨੇ ਸੁਹਾਗ ਦੀਆਂ ਘੋੜੀਆਂ ਗਾਉਣੀਆਂ। ਸਵੇਰੇ ਦਿਨ ਚੜ੍ਹਨਾ ਤੇ ਇਕ ਗੁਆਂਢਣ, ਜਿਸ ਦਾ ਘਰ ਬਿਲਕੁਲ ਵਿਆਹ ਵਾਲੇ ਘਰ ਦੇ ਨਾਲ ਦਾ ਹੈ, ਗੁਆਂਢਣਾਂ ਨੇ ਉਸ ਨੂੰ ਪੁੱਛ ਲਿਆ ਕਿ ਰਾਤ ਨੂੰ ਸਾਰਾ ਪਿੰਡ ਗਾਉਣ ਲਈ ਆਇਆ ਸੀ, ਪਰ ਤੈਨੂੰ ਨਹੀਂ ਦੇਖਿਆ। ਤੇਰੀ ਤਾਂ ਦੀਵਾਰ ਸਾਂਝੀ ਹੈ। ਤੂੰ ਕਿਉਂ ਨਹੀਂ ਗਾਉਣ ਲਈ ਆਈ ? ਉਸ ਨੇ ਇਕੋ ਗੱਲ ਕਹੀ। ਕਹਿਣ ਲੱਗੀ ਕਿ ਗਾਉਣ ਲਈ ਉਹੀ ਆਈਆਂ ਸਨ ਜਿਨ੍ਹਾਂ ਦੇ ਘਰ ਵਿਚ ਸੱਦੇ ਗਏ ਸਨ। ਸਾਡੇ ਘਰ ਵਿਚ ਸੱਦਾ ਹੀ ਨਹੀਂ ਗਿਆ। ਦੀਵਾਰ ਸਾਂਝੀ ਹੈ ਤਾਂ ਕੀ ਕਰਾਂ ? ਆਵਾਂਗੀ ਤਾਂ ਜੇ ਮੇਰੇ ਘਰ ਵਿਚ ਸੱਦਾ ਆਵੇਗਾ।

ਦੇਖੋ, ਹਜ਼ੂਰ ਨੇ ਇਸ ਨੂੰ ਅੰਮ੍ਰਿਤ ਵੇਲੇ ਨਾਲ ਜੋੜ ਦਿੱਤਾ। ਪਿਆਰਿਉ ! ਚੇਤੇ ਰੱਖਿਉ, ਅੰਮ੍ਰਿਤ ਵੇਲੇ ਉੱਠ ਕੇ ਵੀ ਗੁਰੂ ਗੁਰੂ ਉਹ ਜੱਪਦੇ ਹਨ ਜਿਨ੍ਹਾਂ ਦੇ ਘਰਾਂ ਵਿਚ ਗੁਰੂ ਨੇ ਸੱਦੇ ਭੇਜ ਦਿੱਤੇ ਹਨ। ਜਿਨ੍ਹਾਂ ਦੇ ਘਰ ਸੱਦੇ ਨਹੀਂ ਗਏ, ਭਾਵ ਉਹਨਾਂ ਦੀ ਗੁਰਦੁਆਰੇ ਦੇ ਨਾਲ ਕੰਧ ਸਾਂਝੀ ਹੁੰਦੀ ਹੈ ਤਾਂ ਵੀ ਮਹੀਨਾ ਭਰ ਉਹ ਮੱਥਾ ਟੇਕਣ ਨਹੀਂ ਜਾਂਦੇ, ਕਿਉਂਕਿ ਉਹਨਾਂ ਨੂੰ ਸੱਦਾ ਹੀ ਨਹੀਂ ਗਿਆ।

ਪੁਰਾਣੇ ਵੇਲੇ ਬਾਦਸ਼ਾਹਾਂ ਦੇ ਸਿਰ 'ਤੇ ਛੱਤਰ ਝੁੱਲਦੇ ਸਨ। ਬਾਦਸ਼ਾਹਾਂ ਦੇ ਘਰਾਂ ਵਿਚ ਹਾਥੀ, ਘੋੜੇ ਤੇ ਰੱਥ ਹੁੰਦੇ ਸਨ। ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਜਿਹੜੇ ਪਿੱਛਲ ਰਾਤ ਉੱਠ ਕੇ ਭਗਤੀ ਕਰਨਗੇ, ਉਹਨਾਂ ਦੇ ਸਿਰ ਉੱਤੇ ਛੱਤਰ ਝੁਲਣਗੇ। ਉਹਨਾਂ ਨੂੰ ਵਡਿਆਈਆਂ ਮਿਲਣਗੀਆਂ। ਉਹਨਾਂ ਨੂੰ ਕਿਸੇ ਪਾਸੋਂ ਮੰਗਣਾ ਨਹੀਂ ਪਏਗਾ ਸਗੋਂ ਗੁਰੂ ਆਵਾਜ਼ਾਂ ਮਾਰ ਮਾਰ ਕੇ ਉਹਨਾਂ ਦੀ ਝੋਲੀ ਵਿਚ ਦਾਤ ਪਾਏਗਾ। ਮੈਂ ਆਪਣੇ ਮਨ ਨੂੰ ਸਮਝਾਉਣਾ ਚਾਹੁੰਦਾ ਹਾਂ, ਦੂਸਰੇ ਨੂੰ ਨਹੀਂ। ਕਿਤੇ ਇਹ ਆਲਸ ਮੇਰਾ ਖਹਿੜਾ ਛੱਡ ਜਾਏ। ਕਿਤੇ ਇਸ ਤੋਂ ਮੇਰੀ ਖ਼ੰਦ ਖ਼ਲਾਸੀ ਹੋ ਸਕੇ।

ਰਾਤ ਦਾ ਜਿਹੜਾ ਪਹਿਲਾ ਪਹਿਰ ਹੈ, ਇਹ ਪ੍ਰਮਾਤਮਾ ਦੀ ਭਗਤੀ ਕਰਨ ਦਾ ਹੈ। ਇਹ ਇਸ ਤਰ੍ਹਾਂ ਹੈ ਜਿਵੇਂ ਖਿੜੇ ਹੋਏ ਫੁੱਲ ਹੋਣ। ਪਿੱਛਲ ਰਾਤ ਭਗਤੀ ਕਰਨਾ ਇਸ ਤਰ੍ਹਾਂ ਹੈ ਜਿਵੇਂ ਪੱਕੇ ਹੋਏ ਫਲ ਹੋਣ। ਹੁਣ ਇਸ ਦਾ ਮਤਲਬ ਇਹ ਨਾ ਕਰੀਏ ਕਿ ਪਿੱਛਲ ਪਹਿਰ ਕੋਈ ਦਾਰੂ ਪੀ ਕੇ ਸੁੱਤਾ ਹੋਵੇ ਅਤੇ ਇਹ ਕਹੀਏ ਕਿ ਉਹ ਉੱਠ ਕੇ ਸੁਖਮਨੀ ਸਾਹਿਬ ਦਾ ਪਾਠ ਕਰ ਲਵੇ। ਸੱਜਣੋਂ ! ਜੇ ਫੁੱਲ ਹੋਣਗੇ ਤਾਂ ਫਲ ਲੱਗਣਗੇ। ਜਿਸ ਬੂਟੇ ਦੇ ਫੁੱਲ ਹੀ ਨਹੀਂ ਬਣੇ, ਉਸ ਦੇ ਫਲ ਕਿਥੇ ਬਣ ਜਾਣਗੇ। ਫੁੱਲ ਤੇ ਫਲ ਨੂੰ ਅਸੀਂ ਵੱਖ ਨਹੀਂ ਕਰ ਸਕਦੇ। ਪਹਿਲੇ ਪਹਿਰ ਨੂੰ ਤੇ ਪਿੱਛਲ ਪਹਿਰ ਨੂੰ ਵੱਖ ਨਹੀਂ ਕੀਤਾ ਜਾ ਸਕਦਾ।

ਸੱਚੇ ਪਾਤਿਸ਼ਾਹ ਫ਼ਰਮਾਂਦੇ ਹਨ ਕਿ ਭਾਈ ! ਜਿਹੜੇ ਰਾਤ ਦਾ ਪਹਿਲਾ ਪਹਿਰ ਸੰਭਾਲ ਜਾਂਦੇ ਹਨ, ਗੁਰੂ ਗੁਰੂ ਜੱਪਦਿਆਂ ਸੌਂ ਜਾਂਦੇ ਹਨ, ਉਹ ਅਸਲ ਵਿਚ ਫੁੱਲ ਤਿਆਰ ਕਰ ਬੈਠੇ ਹਨ ਤੇ ਫੁੱਲ ਤੋਂ ਆਪਣੇ ਆਪ ਹੀ ਫਲ ਬਣਦਾ ਹੈ। ਜਿਨ੍ਹਾਂ ਦੇ ਅੰਦਰ ਸ਼ਬਦ ਚੱਲਦਾ ਰਹੇ, ਅੰਮ੍ਰਿਤ ਵੇਲੇ ਸ਼ਾਮ ਦਾ ਜੱਪਿਆ ਹੋਇਆ ਉਹੀ ਸ਼ਬਦ ਫਲ ਬਣ ਜਾਂਦਾ ਹੈ। ਮੇਰੇ ਸਤਿਗੁਰੂ ਨੇ ਕਿਹਾ—ਸਿੱਖੋ ! ਜੋ ਕੁਝ ਰਾਤ ਅਸੀਂ ਸੋਚ ਕੇ ਸੌਂਵਾਂਗੇ ਤੇ ਜੋ ਕੁਝ ਬੋਲ ਕੇ ਸੌਂਵਾਂਗੇ, ਉਹੀ ਕੁਝ ਰਾਤ ਨੂੰ ਸਾਨੂੰ ਮਿਲੇਗਾ। ਉਹੀ ਕੁਝ ਪ੍ਰਭਾਤ ਨੂੰ ਸਾਨੂੰ ਮਿਲੇਗਾ।

ਹਜ਼ੂਰ ਨੇ ਸਾਨੂੰ ਇਹ ਮਰਿਆਦਾ ਦਿੱਤੀ ਹੈ ਕਿ ਸਿੱਖ ਨੇ ਸੌਣ ਲੱਗਿਆਂ ਸੋਹਿਲਾ ਸਾਹਿਬ ਦਾ ਪਾਠ ਕਰਕੇ ਸੌਣਾ ਹੈ। ਹਜ਼ੂਰ ਨੇ ਸੌਣ ਲੱਗਿਆਂ ਹੀ ਕਿਉਂ ਕਹਿ ਦਿੱਤਾ ? ਰਹਰਾਸਿ ਸਾਹਿਬ ਦਾ ਸਮਾਂ ਸਭ ਲਈ ਇਕੋ ਜਿਹਾ ਹੈ, ਪਰ ਸੋਹਿਲਾ ਸਾਹਿਬ ਲਈ ਇਹ ਨਹੀਂ ਕਿਹਾ ਕਿ 8 ਵਜੇ ਜਾਂ 9 ਵਜੇ, ਇਕੋ ਗੱਲ ਕਹੀ ਕਿ ਰਾਤ ਨੂੰ ਸੌਣ ਲੱਗਿਆਂ, ਕਿਉਂਕਿ ਸੌਣ ਦਾ ਸਮਾਂ ਸਾਰਿਆਂ ਦਾ ਇਕੋ ਜਿਹਾ ਨਹੀਂ। ਰੱਬ ਸਭ ਉੱਤੇ ਮਿਹਰ ਕਰੇ, ਜਦੋਂ ਅੰਮ੍ਰਿਤ ਵੇਲੇ ਗੁਰਮੁਖਾਂ ਦਾ ਜਾਗਣ ਦਾ ਸਮਾਂ ਹੁੰਦਾ ਹੈ, ਕਈ ਲੋਕਾਂ ਦਾ ਉਦੋਂ ਸੌਣ ਦਾ ਸਮਾਂ ਹੁੰਦਾ ਹੈ। ਇਹ ਸਾਡੀ ਬਦਕਿਸਮਤੀ ਹੈ।

ਹਰਿਮੰਦਰ ਸਾਹਿਬ ਜੀ ਦੀ ਪ੍ਰਕਰਮਾ ਵਿਚੋਂ ਲੰਘਦਿਆਂ ਬੜੀ ਸੋਹਣੀ ਇਕ ਸਿੱਖਿਆ ਮਿਲੀ। ਕੋਈ ਵੀ ਚੀਜ਼ ਅਜਿਹੀ ਨਹੀਂ ਜਿਹੜੀ ਬੰਦੇ ਲਈ ਸਿੱਖਿਆਦਾਇਕ ਨਾ ਹੋਵੇ। ਸਭ ਕੁਝ ਪ੍ਰਮਾਤਮਾ ਨੇ ਹੀ ਪੈਦਾ ਕੀਤਾ ਹੈ, ਪਰ ਬੰਦੇ ਦੀ ਸੋਚ Positive ਹੋਵੇ। ਸਿਆਣੇ ਲੋਕ ਕਹਿੰਦੇ ਹਨ ਕਿ 'ਜਿਹੋ ਜਿਹੀ ਦ੍ਰਿਸ਼ਟੀ, ਤਿਹੋ ਜਿਹੀ ਸ੍ਰਿਸ਼ਟੀ'। ਜਿਹੋ ਜਿਹਾ ਬੰਦੇ ਦੇ ਅੰਦਰ ਹੈ, ਉਹੋ ਜਿਹਾ ਬਾਹਰ ਕੁਝ ਹੈ।

ਗਰਮੀ ਦੇ ਦਿਨ ਸਨ ਤੇ ਇਕ ਰੁੱਖ ਦੀ ਛਾਂ ਦੇ ਥੱਲੇ ਚਾਰ ਆਦਮੀ ਆਰਾਮ ਪਏ ਕਰਦੇ ਸਨ। ਉਹਨਾਂ ਵਿਚੋਂ ਇਕ ਸੀ ਜੋਗੀ, ਦੂਸਰਾ ਸੀ ਸੰਗੀਤਕਾਰ, ਤੀਸਰਾ ਸੀ ਕਵੀ ਅਤੇ ਚੌਥਾ ਸੀ ਘਰੋਂ ਲੜ ਕੇ ਆਇਆ ਇਕ ਦੁਖੀ। ਉਹ ਜਦੋਂ ਛਾਂ ਵਿਚ ਬੈਠੇ ਸਨ ਤਾਂ ਥੋੜੀ ਜਿਹੀ ਹਵਾ ਚੱਲੀ। ਰੁੱਖ ਦੇ ਪੱਤੇ ਹਵਾ ਚੱਲਣ ਨਾਲ ਕੰਪਣ ਵਿਚ ਆਏ ਤੇ ਇਕ ਪੱਤਾ ਜ਼ਮੀਨ ਉੱਤੇ ਡਿੱਗਾ।

ਜਿਹੜਾ ਜੋਗੀ ਸੀ ਉਸ ਦੀ ਅੱਖ ਵਿਚੋਂ ਤ੍ਰਿੱਪ ਤ੍ਰਿੱਪ ਕਰ ਕੇ ਪਾਣੀ ਆ ਗਿਆ। ਨਾਲ ਦਿਆਂ ਸਾਥੀਆਂ ਨੇ ਪੁੱਛਿਆ ਕਿ ਤੂੰ ਕਿਉਂ ਰੋ ਰਿਹਾ ਹੈਂ ? ਤਾਂ ਉਹ ਹੱਥ ਵਿਚ ਪੱਤੇ ਨੂੰ ਫੜ ਕੇ ਕਹਿੰਦਾ ਹੈ, ਅੱਜ ਇਹ ਪੱਤਾ ਟਾਹਣੀ ਨਾਲੋਂ ਟੁੱਟ ਗਿਆ ਹੈ, ਵਾਪਿਸ ਇਸ ਨੇ ਟਾਹਣੀ ਨਾਲ ਕਦੀ ਵੀ ਜੁੜਨਾ ਨਹੀਂ। ਕਿੰਨੇ ਚਿਰਾਂ ਦਾ ਸੀ ਜਦੋਂ ਪੈਦਾ ਹੋਇਆ ਸੀ ਅੱਤ ਦਾ ਕੋਮਲ ਸੀ। ਫਿਰ ਇਸ ਉੱਤੇ ਹਰਿਆਵਲ ਆਈ। ਸਮਾਂ ਆਇਆ ਤੇ ਇਸ ਦੇ ਉੱਤੇ ਪੀਲਾਪਣ ਆ ਗਿਆ। ਇਕ ਦੱਮ ਹਵਾ ਦਾ ਬੁੱਲ੍ਹਾ ਆਇਆ ਤੇ ਇਹ ਟਾਹਣੀ ਨਾਲੋਂ ਟੁੱਟ ਕੇ ਜ਼ਮੀਨ ਉੱਤੇ ਡਿੱਗ ਪਿਆ। ਇਸ ਪੱਤੇ ਨੂੰ ਦੇਖ ਕੇ ਮੈਨੂੰ ਬੰਦੇ ਦਾ ਸਰੀਰ ਚੇਤੇ ਆ ਗਿਆ ਹੈ। ਜਦੋਂ ਬੱਚਾ ਜੰਮਦਾ ਹੈ ਤਾਂ ਕਿੰਨਾ ਸੋਹਣਾ ਲੱਗਦਾ ਹੈ। ਜਵਾਨੀ ਆਉਂਦੀ ਹੈ ਤਾਂ ਉਸ ਉੱਤੇ ਹਰਿਆਵਲ ਆ ਗਈ। ਬੁਢੇਪਾ ਆਇਆ ਤਾਂ ਪੱਤੇ ਨੇ ਰੰਗ ਤਬਦੀਲ ਕਰ ਲਿਆ। ਜਿਵੇਂ ਪੱਤਾ ਹਵਾ ਦੇ ਬੁੱਲ੍ਹੇ ਨਾਲ ਟਾਹਣੀ ਤੋਂ ਟੁੱਟਦਾ ਹੈ, ਇਵੇਂ ਹੀ ਬੰਦੇ ਦੀ ਕਹਾਣੀ ਅੰਦਰੋਂ ਖ਼ਤਮ ਹੋ ਜਾਂਦੀ ਹੈ ਸੁਆਸ ਬਾਹਰ ਨਿਕਲਣ ਦੇ ਨਾਲ। ਹੁਣ ਉਸ ਨੂੰ ਪੱਤਾ ਟੁੱਟਣ ਨਾਲ ਨਾਸ਼ਵੰਤਾ, ਨਾਸ਼ਵੰਤਾ ਵਿਚੋਂ ਬੈਰਾਗ ਤੇ ਬੈਰਾਗ ਵਿਚੋਂ ਪ੍ਰਭੂ ਚੇਤੇ ਆਇਆ।

ਕਵੀ ਕੁਝ ਸੋਚ ਕੇ ਕਹਿੰਦਾ ਹੈ ਕਿ ਪੱਤੇ ਵੀ ਕਾਵਿ ਰੂਪ ਵਿਚ ਕੁਝ ਬੋਲਦੇ ਪਏ ਹਨ। ਇਹਨਾਂ ਪੱਤਿਆਂ ਵਿਚੋਂ ਵੀ ਕਵਿਤਾ ਦੇ ਛੰਦ ਨਿਕਲਦੇ ਪਏ ਹਨ।

ਜਿਹੜਾ ਸੰਗੀਤਕਾਰ ਸੀ, ਉਹ ਵੀ ਕੋਲ ਹੀ ਬੈਠਾ ਹੈ। ਉਹ ਵੀ ਕੁਝ ਸੋਚ ਕੇ ਕਹਿੰਦਾ ਹੈ, ਨਹੀਂ, ਪੱਤੇ ਇਕੱਲੇ ਮਾਤਰਾ ਵਿਚ ਨਹੀਂ ਬੋਲਦੇ, ਤੂੰ ਧਿਆਨ ਦੇ, ਇਹਨਾਂ ਵਿਚੋਂ ਸੱਤ ਸੁਰਾਂ ਦੀ ਆਵਾਜ਼ ਵੀ ਵਾਰੋ-ਵਾਰ ਨਿਕਲ ਰਹੀ ਹੈ। ਹੁਣ ਰੁੱਖ ਤਾਂ ਇਕੋ ਹੀ ਹੈ। ਇਕ ਨੂੰ ਪੱਤਾ ਡਿੱਗੇ ਤਾਂ ਉਸ ਵਿਚ ਨਾਸ਼ਵੰਤਾ ਨਜ਼ਰ ਆਉਂਦੀ ਪਈ ਹੈ, ਕਿਉਂਕਿ ਉਹ ਬੈਰਾਗੀ ਹੈ। ਦੂਜੇ ਕਵੀ ਨੂੰ ਉਸੇ ਪੱਤੇ ਦੇ ਹਿੱਲਣ ਵਿਚੋਂ ਮਾਤਰਾ ਦੀ ਗਿਣਤੀ ਦਿੱਸਦੀ ਪਈ ਹੈ ਤੇ ਤੀਸਰੇ ਨੂੰ ਉਸ ਦੇ ਵਿਚੋਂ ਸੰਗੀਤ ਦੀਆਂ ਸੁਰਾਂ ਨਿਕਲ ਰਹੀਆਂ ਦਿੱਸਦੀਆਂ ਪਈਆਂ ਹਨ। ਜਿਹੜਾ ਚੌਥਾ ਲੜ ਕੇ ਆਇਆ ਸੀ, ਉਹ ਕਹਿੰਦਾ ਹੈ ਕਿ ਚੁੱਪ ਕਰੋ, ਐਵੇਂ ਫਾਲਤੂ ਦਾ ਗਿਆਨ ਘੋਟੀ ਜਾਂਦੇ ਹੋ, ਮੈਂ ਇਕੱਲਾ ਨਹੀਂ ਘਰ ਤੋਂ ਲੜ ਕੇ ਆਇਆ, ਇਥੇ ਟਾਹਣੀ-ਟਾਹਣੀ ਲੜਦੀ ਪਈ ਹੈ।

ਸੱਚਾਈ ਤਾਂ ਇਹ ਹੈ ਕਿ ਜਿਹੋ ਜਿਹਾ ਬੰਦੇ ਦਾ ਅੰਦਰ ਹੈ, ਉਹੋ ਜਿਹਾ ਉਸ ਦਾ ਬਾਹਰ ਹੈ। ਅੰਦਰ ਪਾਪੀ ਹੋਵੇਗਾ ਤਾਂ ਉਸ ਨੂੰ ਪੁੰਨੀ ਬੰਦੇ ਵੀ ਸ਼ੱਕੀ ਨਜ਼ਰ ਆਉਣਗੇ ਤੇ ਅੰਦਰ ਸੱਚਾਈ ਹੋਵੇਗੀ ਤਾਂ ਉਹਨਾਂ ਪਾਪੀਆਂ ਵਿਚੋਂ ਵੀ ਉਸ ਨੂੰ ਰੱਬ ਦੀ ਜੋਤ ਨਜ਼ਰ ਆਵੇਗੀ।

*ਊਠਤ ਸੁਖੀਆ ਬੈਠਤ ਸੁਖੀਆ॥ ਭਉ ਨਹੀ ਲਾਗੈ ਜਾਂ ਐਸੇ ਬੁਝੀਆ॥ ੧॥*

*ਰਾਖਾ ਏਕੁ ਹਮਾਰਾ ਸੁਆਮੀ॥ ਸਗਲ ਘਟਾ ਕਾ ਅੰਤਰਜਾਮੀ॥ ੧॥ ਰਹਾਉ॥*

*ਸੋਇ ਅਚਿੰਤਾ ਜਾਗਿ ਅਚਿੰਤਾ॥ ਜਹਾ ਕਹਾਂ ਪ੍ਰਭੁ ਤੂੰ ਵਰਤੰਤਾ॥ ੨॥*

*ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ॥ ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ॥*

(ਅੰਗ ੧੧੩੬)

8 ਵਜੇ ਜਾਂ 9 ਵਜੇ ਜਦੋਂ ਹਰਿਮੰਦਰ ਸਾਹਿਬ ਦੀ ਪ੍ਰਕਰਮਾ ਵਿਚੋਂ ਨਿਕਲਦੇ ਹਾਂ ਤਾਂ ਉੱਧਰ ਹਜ਼ੂਰ ਦੀ ਸਵਾਰੀ ਨਿਕਲਣ ਦਾ ਸਮਾਂ ਹੁੰਦਾ ਹੈ। ਤਿੰਨਾਂ ਬੇਰੀਆਂ ਉੱਤੇ ਨਜ਼ਰ ਮਾਰਿਉ— ਬਾਬਾ ਬੁੱਢਾ ਸਾਹਿਬ ਦੀ ਬੇਰ, ਲਾਚੀ ਬੇਰ ਤੇ ਦੁਖਭੰਜਨੀ ਬੇਰ। ਜਦੋਂ ਦੇਖਾਂਗੇ ਤਾਂ ਇੰਝ ਲੱਗੇਗਾ ਜਿਵੇਂ ਕਿਸੇ ਨੇ ਚਿੱਟੀ ਚਾਦਰ ਤਾਣੀ ਹੈ। ਰਾਤ ਨੂੰ 9 ਵਜੇ ਲੰਘੋ, ਕੋਈ ਵੀ ਚਿੜੀ ਬੋਲਦੀ ਨਹੀਂ ਸੀ। ਤੁਪਿਹਰੇ ਦਾ ਕੀਰਤਨ ਹੋਵੇ ਤਾਂ ਦੇਖੋ, ਤੁਪਿਹਰੇ ਵੇਲੇ ਚਿੜੀਆਂ ਚਹਿਕਦੀਆਂ ਪਈਆਂ ਹਨ। ਉਹ ਵੀ ਦੱਸਦੀਆਂ ਪਈਆਂ ਹਨ ਕਿ ਬੰਦਿਆ ! ਜੇ ਅੰਮ੍ਰਿਤ ਵੇਲੇ ਗਾਉਣਾ ਹੈ ਤਾਂ ਸਾਡੇ ਕੋਲੋਂ ਸਿਖ। ਤੈਨੂੰ ਟਿੱਕਣ ਦਾ ਵੇਲਾ ਚੇਤੇ ਰੱਖਣਾ ਚਾਹੀਦਾ ਹੈ। ਜੇ ਬਾਣੀ ਦੀ ਰੋਸ਼ਨੀ ਵਿਚ ਦੇਖੋ ਤਾਂ ਕਈ ਜੀਵ ਅਜਿਹੇ ਹਨ ਜਿਨ੍ਹਾਂ ਨੂੰ ਮਨੁੱਖ ਨਾਲੋਂ ਕਈ ਤੇਜ਼ ਇੰਦਰੇ ਦਿੱਤੇ ਹਨ। ਸਾਡੀ ਵੀ ਨਾਸਿਕਾ ਹੈ, ਕੁੱਤੇ ਨੂੰ ਵੀ ਨਾਸਿਕਾ ਦਿੱਤੀ ਹੈ। ਜਿਥੇ ਬੰਦੇ ਕੋਲੋਂ ਸੁੰਘਣ ਦੀ ਸ਼ਕਤੀ ਖ਼ਤਮ ਹੁੰਦੀ ਦਿੱਸਦੀ ਹੈ, ਉਥੇ ਤਰੱਕੀਆਂ ਵਾਲੇ ਦੇਸ਼ ਵੀ ਜਿਹੜੇ ਹਨ, ਉਹਨਾਂ ਕਿਸੇ ਅਪਰਾਧੀ ਨੂੰ ਫੜਨਾ ਹੋਵੇ ਤਾਂ ਕੁੱਤਿਆਂ ਦੀ ਮਦਦ ਲੈਂਦੇ ਹਨ, ਕਿਉਂਕਿ ਉਸ ਨੂੰ ਸਿਖਾਇਆ ਗਿਆ ਹੈ।

ਗੁਰਮੁਖੋ ! ਜਦੋਂ ਬੰਦਗੀ ਕਰਨ ਵਾਲੀਆਂ ਰੂਹਾਂ ਕਿਤੇ ਵੀ ਬੈਠੀਆਂ ਹੋਣ, ਉਥੇ ਉਹ ਤਰੰਗਾਂ ਸਰਹੱਦਾਂ ਦੀਆਂ ਮੁਥਾਜ ਨਹੀਂ। ਬੰਦਗੀ ਵਾਲੇ ਦੇ ਅੰਦਰੋਂ ਉੱਠੀ ਹੋਈ ਬੰਦਗੀ ਦੀ ਤਰੰਗ ਜਦੋਂ ਕਿਤੇ ਇਸ ਨਿੱਕੇ ਜਿਹੇ ਪਰਿੰਦੇ ਦੇ ਅੰਦਰ ਛੂੰਹਦੀ ਹੈ ਤਾਂ ਸੱਚਾਈ ਇਹ ਹੈ ਕਿ ਉਸ ਦਾ ਅੰਦਰ ਵੀ ਰੱਬ ਨੂੰ ਗਾਉਣ ਲੱਗ ਜਾਂਦਾ ਹੈ। ਬਾਬਾ ਜੀ ਨੇ ਕਿਹਾ ਕਿ ਉਹ ਵੀ ਪ੍ਰਮਾਤਮਾ ਦੇ ਗੀਤ ਗਾਉਂਦੀਆਂ ਹਨ। ਜਦੋਂ ਸਿਮਰਨ ਕਰਦਿਆਂ ਸੋਹਿਲਾ ਸਾਹਿਬ ਦਾ ਪਾਠ ਕਰਦਿਆਂ-ਕਰਦਿਆਂ ਕੋਈ ਸੌਂਦਾ ਹੈ ਅਤੇ ਸੌਣ ਲੱਗਿਆਂ ਮਨ ਦੇ ਅੰਦਰ ਨਾਮ ਜੱਪਦਾ ਹੈ ਤਾਂ ਜੱਪਣ ਵਾਲੇ ਦੱਸਦੇ ਹਨ ਕਿ ਰਾਤ ਨੂੰ ਖ਼ੁੱਦ ਹੀ ਨਾਮ ਉਸ ਦੇ ਅੰਦਰ ਚੱਲਦਾ ਹੈ।

ਇਹ ਵੀ ਇਕ ਵੱਡੀ ਸਮੱਸਿਆ ਹੈ ਕਿ ਪ੍ਰਮਾਰਥ ਇਕ ਅਜਿਹਾ ਸੌਦਾ ਹੈ ਜਿਹੜਾ ਸਿਰਫ਼ ਕਮਾਈ ਨਾਲ ਹੀ ਸਮਝ ਪੈਂਦਾ ਹੈ, ਇਸ ਨੂੰ ਗੱਲਾਂ ਨਾਲ ਬਿਆਨ ਨਹੀਂ ਕੀਤਾ ਜਾ ਸਕਦਾ। ਜੋ ਕਬੀਰ ਜੈਸਾ ਮਹਾਂਪੁਰਸ਼ ਕਹਿ ਰਿਹਾ ਹੈ :

*ਕਬੀਰ ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥*

(ਅੰਗ ੧੩੭੦)

ਜਿਥੇ ਬੰਦਾ ਰਹਿੰਦਾ ਹੈ, ਉਸ ਦੇ ਚੌਗਿਰਦੇ ਦਾ ਉਸ ਨੂੰ ਪਤਾ ਨਹੀਂ। ਜੇ ਕਿਸੇ ਨੇ ਪੁੱਛਿਆ ਕਿ ਜਿਥੇ ਰਹਿੰਦੇ ਹੋ, ਉਸ ਦੇ ਨਜ਼ਾਰੇ ਦੱਸੋ ਤਾਂ ਉਹ ਕਹਿਣ ਲੱਗਾ, ਰਹਿੰਦਾ ਜ਼ਰੂਰ

ਹਾਂ, ਪਰ ਦੱਸਣ ਵਾਲੀ ਕੋਈ ਗੱਲ ਨਹੀਂ। ਸਿਰਫ਼ ਰਹਿਣ ਨਾਲ ਹੀ ਪਤਾ ਲੱਗਦਾ ਹੈ ਕਿ ਕਿਹੋ ਜਿਹਾ ਸੁਆਦ ਹੈ। ਰਾਤ ਨੂੰ ਸੌਣ ਲੱਗਿਆਂ ਤਾਂ ਪਾਠ ਕੀਤਾ, ਬੰਦਗੀ ਕੀਤੀ। ਸਿਆਣੇ ਕਹਿੰਦੇ ਹਨ ਕਿ ਨੀਂਦ ਇਕ ਛੋਟੀ ਮੌਤ ਹੈ ਅਤੇ ਮੌਤ ਇਕ ਵੱਡੀ ਨੀਂਦ ਹੈ। ਹੋ ਸਕਦਾ ਹੈ ਕਿ ਤੇਰੀ ਜ਼ਿੰਦਗੀ ਦੀ ਇਹ ਆਖ਼ਰੀ ਰਾਤ ਹੋਵੇ ਤੇ ਆਖ਼ਰੀ ਰਾਤ ਆਖ਼ਰੀ ਅਵਾਜ਼ ਵਿਚ ਜੇਕਰ ਵਾਹਿਗੁਰੂ ਸ਼ਬਦ ਚੱਲਦਾ ਹੋਵੇ ਤਾਂ ਪਿਆਰਿਉ ! ਜਿਸ ਦਾ ਆਖ਼ਰੀ ਸੁਆਸ ਗੁਰੂ ਨਾਨਕ ਕਹਿ ਕੇ ਨਿਕਲਦਾ ਪਿਆ ਹੈ, ਉਹ ਸੱਚਖੰਡ ਵਿਚ ਹੀ ਪ੍ਰਵਾਨ ਹੁੰਦਾ ਹੈ। ਕਹਿੰਦੇ ਹਨ, ਵੇਲੇ ਸਾਰੇ ਇਕੋ ਜਿਹੇ ਹੁੰਦੇ ਹਨ, ਪਰ ਚੇਤੇ ਰੱਖੋ, ਕੋਈ ਵੇਲਾ ਇਕੋ ਜਿਹਾ ਨਹੀਂ। ਜਦੋਂ ਸਵੇਰੇ ਸੂਰਜ ਨਿਕਲਦਾ ਹੈ ਤਾਂ ਉਦੋਂ ਜਿਹੜਾ ਬਨਸਪਤੀ ਕੋਲ ਖੇੜਾ ਹੈ, ਉਹ ਸੂਰਜ ਛਿੱਪਦਿਆਂ ਨਹੀਂ ਹੁੰਦਾ। ਸੂਰਜ ਨਿਕਲਦਾ ਹੈ ਤਾਂ ਉਸ ਵੇਲੇ ਦਾ ਵਾਤਾਵਰਨ ਅਜਿਹਾ ਹੁੰਦਾ ਹੈ ਕਿ ਉਦੋਂ ਬਨਸਪਤੀ ਵਿਚ ਵੀ ਰੱਸ ਭਰਦਾ ਹੈ ਅਤੇ ਜਦੋਂ ਅਸੀਂ ਰਾਤ ਦੀ ਗੱਲ ਕਰਦੇ ਹਾਂ ਤਾਂ ਜੇਕਰ ਵੇਲੇ ਦਾ ਅਸਰ ਨਾ ਹੋਵੇ ਤਾਂ ਸੂਰਜ ਅਸਤ ਹੁੰਦਿਆਂ ਸਾਰ ਰੁੱਖ ਆਪਣੇ ਆਪ ਨੂੰ ਸਮੇਟਣ ਲੱਗ ਪੈਂਦੇ ਹਨ।

ਗੁਰਮੁਖੋ ! ਜਿਥੇ ਅਸੀਂ ਬੰਦਗੀ ਵਿਚ ਸਮਾਂ ਕੱਢਦੇ ਹਾਂ, ਉਸ ਦੇ ਵਿਚ ਹੀ ਚੰਗਾ ਵੇਲਾ ਹੈ। ਅੰਮ੍ਰਿਤ ਵੇਲੇ ਉਦੋਂ ਇਕ ਤਾਂ ਆਦਮੀ ਇਸ਼ਨਾਨ ਕਰ ਕੇ ਤਰੋ-ਤਾਜ਼ਾ ਹੋ ਜਾਂਦਾ ਹੈ। ਦੁਨੀਆਦਾਰ ਬੰਦਾ ਜਾਗਦਾ ਵੀ ਸੁੱਤਾ ਰਹਿੰਦਾ ਹੈ ਤੇ ਬੰਦਗੀ ਕਰਨ ਵਾਲੀ ਰੂਹ ਸਰੀਰਕ ਤੌਰ 'ਤੇ ਸੁੱਤੀ ਹੋਈ ਵੀ ਜਾਗਦੀ ਰਹਿੰਦੀ ਹੈ। ਅੰਮ੍ਰਿਤ ਵੇਲੇ ਕੁਦਰਤ ਵੀ ਨਵੇਂ ਦਿਨ ਦੇ ਆਗਮਨ ਵੇਲੇ ਬਹੁਤ ਕੁਝ ਲੈ ਕੇ ਆਈ ਹੈ। ਨਵੇਂ ਫੁੱਲ ਖਿੜ ਰਹੇ ਹਨ। ਨਵੇਂ-ਨਵੇਂ ਤਰੋ-ਤਾਜ਼ਾ ਪੱਤੇ ਬਾਹਰ ਖਿੜ ਰਹੇ ਹਨ। ਭਿੰਨੀ ਰਹਿਨੜੀਏ ਪੰਛੀਆਂ ਦੀ ਚਹਿਕਣ ਦੀ ਆਵਾਜ਼ ਹੈ। ਹਰ ਪਾਸੇ ਬਿਲਕੁਲ ਸ਼ਾਂਤੀ ਹੈ। ਇਥੋਂ ਤੱਕ ਕਿ ਅੰਮ੍ਰਿਤ ਵੇਲੇ ਸੁਆਸਾਂ ਦਾ ਪ੍ਰਦੂਸ਼ਣ ਵੀ ਘੱਟ ਹੁੰਦਾ ਹੈ। ਅੰਮ੍ਰਿਤ ਵੇਲੇ ਨਿੰਦਕ ਬੰਦੇ, ਅੰਮ੍ਰਿਤ ਵੇਲੇ ਨਸ਼ਈ ਬੰਦੇ, ਅੰਮ੍ਰਿਤ ਵੇਲੇ ਕੁਕਰਮੀ ਬੰਦੇ ਗਹਿਰੀ ਨੀਂਦ ਵਿਚ ਸੁੱਤੇ ਹੁੰਦੇ ਹਨ। ਉਹਨਾਂ ਦੇ ਸੁਆਸ ਵੀ ਇਕ ਕਮਰੇ ਤੱਕ ਹੀ ਸੀਮਤ ਹੁੰਦੇ ਹਨ। ਬੰਦਗੀ ਕਰਨ ਵਾਲੇ ਜਦੋਂ ਉੱਠਦੇ ਹਨ ਤਾਂ ਉਹਨਾਂ ਨੂੰ ਉਸ ਵਾਤਾਵਰਨ ਵਿਚੋਂ ਸਾਹ ਲੈਣਾ ਵੀ ਔਖਾ ਹੁੰਦਾ ਹੈ, ਕਿਉਂਕਿ ਖ਼ਿਆਲ ਵਾਤਾਵਰਨ ਉੱਤੇ ਅਸਰ ਕਰਦਾ ਹੈ। ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ ਕਿ ਭਾਈ ! ਅੰਮ੍ਰਿਤ ਵੇਲੇ ਤੁਸੀਂ ਜਿਹੜੀ ਬੰਦਗੀ ਕਰੋਗੇ, ਉਹ ਬੰਦਗੀ ਇਹੋ ਜਿਹਾ ਬੀਜ ਬੀਜ ਦੇਵੇਗੀ ਕਿ ਉਹ ਕਦੀ ਵੀ ਨਖੁੱਟੇਗਾ ਨਹੀਂ।

ਕਹਿੰਦੇ ਹਨ ਕਿ ਬਾਬਾ ਜੀ ਨੂੰ ਕਲਿਯੁੱਗ ਮਿਲਿਆ। ਇਸ ਨੇ ਆਪਣੇ ਉੱਤੇ ਇਕ ਜੁੱਲਾ ਲਿਆ ਹੋਇਆ ਸੀ। ਉਹ ਜੁੱਲਾ ਹੈ ਤਾਂ ਬੜਾ ਸੋਹਣਾ ਪਰ ਉਸ ਦੇ ਵਿਚ ਕਿਤੇ-ਕਿਤੇ ਸੁਰਾਖ਼ ਵੀ ਹੋਏ ਹੋਏ ਸਨ। ਜਦੋਂ ਨੇੜੇ ਆਇਆ ਤਾਂ ਬਾਬਾ ਜੀ ਕੋਲ ਉਸ ਨੇ ਬਹੁਤ ਕੁਝ ਛਲਾਵਾ ਕੀਤਾ। ਨੇੜੇ ਆ ਕੇ ਉਹ ਝੁੱਕ ਗਿਆ। ਪੁੱਛਿਆ ਗਿਆ ਕਿ ਤੂੰ ਕੌਣ ਹੈਂ ? ਤਾਂ ਉਹ ਕਹਿੰਦਾ

ਹੈ ਕਿ ਮਹਾਰਾਜ ! ਮੇਰੀ ਸਾਰਿਆਂ ਉੱਤੇ ਚੱਲਦੀ ਹੈ, ਪਰ ਤੇਰੇ ਸਾਹਮਣੇ ਮੇਰੀ ਕੋਈ ਪੇਸ਼ ਨਹੀਂ ਜਾਂਦੀ। ਮੈਂ ਕਲਿਯੁੱਗ ਹਾਂ। ਉਸ ਵੇਲੇ ਬਾਬਾ ਨਾਨਕ ਨੇ ਕਿਹਾ ਕਿ ਜਿਹੜਾ ਤੂੰ ਆਪਣੇ ਉੱਤੇ ਲਿਆ ਹੋਇਆ ਹੈ, ਇਹ ਕੀ ਹੈ ? ਕਲਿਯੁੱਗ ਕਹਿਣ ਲੱਗਾ, ਇਹ ਉਹ ਕੁਝ ਹੈ ਜਿਸ ਨਾਲ ਮੈਂ ਬੰਦੇ ਦੀ ਮੱਤ ਮਾਰ ਕੇ ਰੱਖਦਾ ਹਾਂ। ਬਾਬਾ ਜੀ ਨੇ ਕਿਹਾ, ਇਹ ਪਾਟਾ ਜਿਹਾ ਜੁੱਲਾ ? ਕਲਿਯੁੱਗ ਕਹਿੰਦਾ ਹੈ, ਇਹ ਜੁੱਲਾ, ਇਹ ਗੋਦੜੀ ਨਹੀਂ, ਇਹ ਅਸਲ ਵਿਚ ਆਲਸ ਹੈ। ਜਦੋਂ ਮੈਂ ਕਿਸੇ ਦੇ ਘਰ ਵਿਚ ਵੜਦਾ ਹਾਂ ਤਾਂ ਘਰ ਦੇ ਜੀਆਂ ਉੱਤੇ ਇਹ ਆਲਸ ਦਾ ਜੁੱਲਾ ਦੇ ਦਿੰਦਾ ਹਾਂ। ਬਾਬਾ ਜੀ ਨੇ ਪੁੱਛਿਆ ਕਿ ਇਸ ਦੇ ਵਿਚ ਸੁਰਾਖ਼ ਕਾਹਦੇ ਲਈ ਹਨ ? ਕਲਿਯੁੱਗ ਕਹਿਣ ਲੱਗਾ, ਬਾਬਾ ! ਮੇਰੇ ਇਸ ਜੁੱਲੇ ਦੀ ਕੋਈ ਪੇਸ਼ ਨਹੀਂ ਜਾਂਦੀ। ਜਿਥੇ ਤੇਰੀ ਰਬਾਬ ਦੀ ਤਾਰ ਵੱਜ ਰਹੀ ਹੋਵੇ, ਉਥੇ ਬੰਦਗੀ ਕਰਨ ਵਾਲੇ ਜੁੱਲੇ ਨੂੰ ਪਾੜ ਕੇ ਵੀ ਬਾਹਰ ਨਿਕਲ ਆਉਂਦੇ ਹਨ। ਇਹ ਮੋਰੀਆਂ ਤਾਂ ਉਹਨਾਂ ਨੇ ਹੀ ਕਰ ਦਿੱਤੀਆਂ ਹਨ, ਇਹ ਸੁਰਾਖ਼ ਉਹਨਾਂ ਨੇ ਹੀ ਕਰ ਦਿੱਤੇ ਹਨ, ਜਿਨ੍ਹਾਂ ਉੱਤੇ ਨਾਮ ਦੇ ਛਿੱਟੇ ਆਪ ਜੀ ਨੇ ਦਿੱਤੇ ਹਨ।

ਗੁਰਮੁਖੋ ! ਆਉ ਥੋੜਾ ਜਿਹਾ ਬਾਣੀ ਵਿਚੋਂ ਅਸੀਂ ਦਰਸ਼ਨ ਕਰੀਏ। ਵੈਸੇ ਸਰੀਰਕ ਤੌਰ 'ਤੇ ਜਾਗਣਾ ਅਤੇ ਸਰੀਰਕ ਤੌਰ 'ਤੇ ਜਾਗਣ ਤੋਂ ਬਾਅਦ ਅਸੀਂ ਮਨ ਨੂੰ ਵੀ ਜਗਾਉਣਾ ਹੈ। ਬਾਬਾ ਜੀ ਨੇ ਕਿਹਾ :

*ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ॥* (ਅੰਗ ੧੦੧੮)

ਐ ਸਰੀਰਾ ! ਜਾਗ ਤੇ ਜਾਗ ਕੇ ਉੱਠ। ਦੇਖ, ਕੀ ਸਾਹਮਣੇ ਤੈਨੂੰ ਮੌਤ ਦਾ ਦੁੱਖ ਨਜ਼ਰ ਨਹੀਂ ਆਉਂਦਾ ? ਜਿਨ੍ਹਾਂ ਦਾ ਨਿਵਾਸ ਕਬਰ ਵਿਚ ਹੋਵੇ, ਉਹਨਾਂ ਨੂੰ ਕਿਤੇ ਨੀਂਦ ਆਉਂਦੀ ਹੈ ? ਇਸ ਦਾ ਮਤਲਬ ਜਿਸ ਦੇ ਸਾਹਮਣੇ ਮੌਤ ਹੋਵੇ, ਉਹ ਕਿਵੇਂ ਸੌਂਵੇਂਗਾ ? ਉੱਠ, ਮੌਤ ਤੋਂ ਪਹਿਲਾਂ ਆਪਣੇ ਆਪ ਨੂੰ ਸੁਚੇਤ ਕਰ ਲੈ। ਜਿਸ ਵੇਲੇ ਤੋਂ ਤੂੰ ਵਿਛੜਿਆ ਹੈਂ, ਉਸ ਅੰਮ੍ਰਿਤ ਵੇਲੇ ਪੁਕਾਰ ਕਰ ਕਿ ਤੂੰ ਉਸ ਨਾਲ ਜੁੜ ਸਕੇਂ। ਮਹਾਰਾਜ ਕਹਿੰਦੇ ਹਨ, ਭਾਈ ! ਜਿਵੇਂ ਪਤੀ ਨੇ ਆਉਣਾ ਹੋਵੇ ਤੇ ਪਤਨੀ ਸਵੇਰੇ ਉੱਠ ਕੇ ਭੋਜਨ ਤਿਆਰ ਕਰਦੀ ਹੈ ਤਾਂ ਉਸ ਦੇ ਹਰ ਕਰਮ ਵਿਚ ਪਤੀ ਦੀ ਯਾਦ ਹੈ, ਇਵੇਂ ਤੂੰ ਅੰਮ੍ਰਿਤ ਵੇਲੇ ਇਸ ਤਰ੍ਹਾਂ ਬਾਣੀ ਪੜ੍ਹੀਂ ਜਿਵੇਂ ਪਤੀ ਲਈ ਭੋਜਨ ਤਿਆਰ ਕਰਨਾ ਹੋਵੇ। ਇਸੇ ਤਰ੍ਹਾਂ ਗੁਰੂ ਦੇ ਪਿਆਰੇ ਅੰਮ੍ਰਿਤ ਵੇਲੇ ਉੱਠ ਕੇ ਪ੍ਰਮਾਤਮਾ ਦਾ ਨਾਮ ਜੱਪਦੇ ਹਨ। ਹਰ ਮਹਾਂਪੁਰਸ਼ ਇਕੋ ਗੱਲ ਕਹੇਗਾ-ਅੰਮ੍ਰਿਤ ਵੇਲਾ।

ਅੰਮ੍ਰਿਤ ਵੇਲੇ ਸੱਚਮੁੱਚ ਜਿਹੜਾ ਭਾਵਨਾ ਨਾਲ ਉੱਠਦਾ ਹੈ, ਬੰਦਗੀ ਕਰਦਾ ਹੈ, ਉਸ ਦੇ ਅੰਦਰ ਕਿੰਨੀ ਕੁ ਕਲਾ ਵਰਤਦੀ ਹੈ। ਭਾਈ ਗੁਰਦਾਸ ਜੀ ਗੁਰੂ ਦੇ ਸਿੱਖ ਹਨ। ਜੇ ਕਿਸੇ ਸਿੱਖ ਦਾ ਮੁਕੰਮਲ ਜੀਵਨ ਰੂਹਾਨੀ ਪੱਖੋਂ, ਸੰਸਾਰਕ ਪੱਖੋਂ ਪੜ੍ਹਨਾ ਹੋਵੇ ਤਾਂ ਉਹ ਭਾਈ ਗੁਰਦਾਸ ਜੀ ਦੀ ਬਾਣੀ ਪੜ੍ਹੇ। ਜਿਹੜਾ ਭਾਈ ਸਾਹਿਬ ਨੂੰ ਪੜ੍ਹੇਗਾ, ਉਸ ਦੇ ਅੰਦਰ ਗੁਰੂ ਲਈ ਭਗਤੀ ਦੀ ਭਾਵਨਾ ਪੈਦਾ ਹੋਵੇਗੀ। ਉਹ ਕਹਿੰਦੇ ਹਨ, ਹੇ ਅਕਾਲ ਪੁਰਖ ! ਅਜਿਹਾ ਸਮਾਂ

ਬਣ ਜਾਏ, ਮੇਰੇ ਸਰੀਰ ਦੇ ਸਾਰੇ ਅੰਗ ਰੋਮ-ਰੋਮ ਕਰਕੇ ਕੱਟੇ ਜਾਣ, ਉਹਨਾਂ ਟੁੱਕੜਿਆਂ ਨੂੰ ਅੱਗ ਵਿਚ ਸਾੜ ਦਿੱਤਾ ਜਾਏ, ਚੱਕੀ ਵਿਚ ਪੀਸ ਦਿੱਤਾ ਜਾਏ ਤੇ ਜਦੋਂ ਸਵੇਰੇ ਹਵਾ ਚੱਲੇ ਤਾਂ ਉਸ ਹਵਾ ਵਿਚ ਮੇਰੀ ਰਾਖ ਨੂੰ ਸੁੱਟ ਦੇਣਾ। ਕਹਿਣ ਲੱਗੇ, ਐ ਹਵਾ ! ਤੂੰ ਉਹਨਾਂ ਰਾਹਾਂ 'ਤੇ ਮੇਰੇ ਜਿਸਮ ਦੀ ਰਾਖ ਲੈ ਜਾਈਂ ਜਿਥੇ ਅੰਮ੍ਰਿਤ ਵੇਲੇ ਗੁਰੂ ਦੇ ਸਿੱਖ ਚੱਲ ਕੇ ਗੁਰੂ ਦੀ ਬੰਦਗੀ ਕਰਦੇ ਹਨ। ਕਿਉਂ ? ਕਹਿਣ ਲੱਗੇ, ਜੇਕਰ ਚਰਨਾਂ ਦੀਆਂ ਤਲੀਆਂ ਨਾਲ ਮੇਰੇ ਪਾਪੀ ਦੀ ਰਾਖ ਲੱਗ ਜਾਏਗੀ ਤਾਂ ਮੇਰੀ ਬੰਦ-ਖ਼ਲਾਸੀ ਹੋ ਜਾਏਗੀ। ਇਸ ਤੋਂ ਵੱਡੀ ਗੱਲ ਹੋਰ ਕੀ ਹੋ ਸਕਦੀ ਹੈ।

ਗੁਰਸਿੱਖੋ ! ਇਕ ਅਰਦਾਸ ਕਰੀਏ ਕਿ ਅੰਮ੍ਰਿਤ ਵੇਲੇ ਦਾ ਜਾਗਣਾ ਮਿਲ ਜਾਏ ਤੇ ਸਮੇਂ ਨਾਲ ਟੀ.ਵੀ. ਬੰਦ ਕਰਨ ਦੀ ਦਾਤ ਮਿਲ ਜਾਏ। ਅੱਜ ਜੋ ਕੁਝ ਬੱਚੇ ਦੇਖਦੇ ਪਏ ਹਨ, ਇਸ ਨਾਲ ਇਹਨਾਂ ਦੇ ਕੰਨਾਂ ਤੇ ਅੱਖਾਂ ਵਿਚ ਸੱਚਮੁੱਚ ਜ਼ਹਿਰ ਹੀ ਨਜ਼ਰ ਆਉਂਦਾ ਪਿਆ ਹੈ। ਉਸ ਜ਼ਹਿਰ ਵਿਚੋਂ ਜੇ ਕੋਈ ਬਚਾਅ ਸਕਦਾ ਹੈ ਤਾਂ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਬਚਾਅ ਸਕਦੀ ਹੈ। ਸਤਿਗੁਰੂ ਸਾਡੇ ਸਾਰਿਆਂ ਉੱਤੇ ਮੇਹਰ ਕਰਨ। ਸਾਨੂੰ ਅੰਮ੍ਰਿਤ ਦੀ ਦਾਤ ਬਖ਼ਸ਼ਣ। ਅੰਮ੍ਰਿਤ ਵੇਲੇ ਉੱਠੀਏ, ਇਸ਼ਨਾਨ ਕਰੀਏ ਅਤੇ ਉਸ ਪ੍ਰਭੂ ਪ੍ਰਮਾਤਮਾ ਦੇ ਗੁਣ ਗਾਈਏ। ਇਸ ਲਈ ਸਭ ਤੋਂ ਜ਼ਰੂਰੀ ਹੈ ਕਿ ਅਸੀਂ ਦਸਮੇਸ਼ ਪਿਤਾ ਦੇ ਅੰਮ੍ਰਿਤ ਦੀ ਦਾਤ ਲਈਏ ਅਤੇ ਗੁਰੂ ਵਾਲੇ ਬਣੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਜੀਵਨ
# ਖ਼ਾਲਸੇ ਦੀ ਮਾਂ- ਮਾਤਾ ਸਾਹਿਬ ਕੌਰ ਜੀ

ਪਰਮ ਸਨਮਾਨ ਯੋਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਹਜ਼ੂਰੀ ਵਿਚ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਮਾਤਾ ਸਾਹਿਬ ਕੌਰ ਜੀ ਸਾਰੇ ਸਿੱਖ ਪੰਥ ਦੀ ਮਾਤਾ ਹੈ। ਅੰਮ੍ਰਿਤ ਛਕਾਉਣ ਲੱਗਿਆਂ ਕੋਈ ਵੀ ਸੰਸਥਾ ਵਿਚ ਵਿਚਰ ਕੇ ਪ੍ਰਚਾਰ ਕਰੇ, ਪਰ ਸਾਰੇ ਇਕ ਮੱਤ ਹੋ ਕੇ ਕਹਿੰਦੇ ਹਨ ਕਿ ਖ਼ਾਲਸਾ ਜੀ ਦਾ ਪਿਤਾ ਧੰਨ ਗੁਰੂ ਗੋਬਿੰਦ ਸਿੰਘ ਜੀ ਹਨ ਅਤੇ ਖ਼ਾਲਸਾ ਜੀ ਦੀ ਮਾਤਾ, ਮਾਤਾ ਸਾਹਿਬ ਕੌਰ ਜੀ ਹਨ। ਖ਼ਾਲਸਾ ਸ੍ਰੀ ਅਨੰਦਪੁਰ ਦਾ ਵਾਸੀ ਹੈ। ਜਨਮ ਇਸ ਦਾ ਕੇਸਗੜ੍ਹ ਦਾ ਹੈ। ਨਾਨਕੇ ਗੁਰੂ ਕੇ ਲਾਹੌਰ ਹਨ। ਭਾਵੇਂ ਖ਼ੂਨੀ ਤੌਰ 'ਤੇ ਇਕ ਦੂਸਰੇ ਨਾਲ ਸਾਡਾ ਰਿਸ਼ਤਾ ਨਾ ਜੁੜਦਾ ਹੋਵੇ, ਪਰ ਜਦੋਂ ਅਸੀਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਦੇ ਹਾਂ ਤਾਂ ਸੱਚ ਹੈ ਕਿ ਇਹ ਰਿਸ਼ਤਾ ਸਾਨੂੰ ਕਿੰਨਾ ਕੁ ਇਕ ਦੂਸਰੇ ਦੇ ਨੇੜੇ ਲੈ ਆਉਂਦਾ ਹੈ।

ਮਾਂ ਸ਼ਬਦ ਅੱਤ ਦਾ ਮਿੱਠਾ ਅਤੇ ਅੰਦਰ ਨੂੰ ਠੰਢ ਦੇਣ ਵਾਲਾ ਹੈ। ਮਾਂ ਦਾ ਤੇ ਸੰਤਾਨ ਦਾ ਰਿਸ਼ਤਾ ਆਪਸ ਵਿਚ ਬੜਾ ਗਹਿਰਾ ਹੈ। ਉਸ ਦੇ ਕੁਝ ਕਾਰਨ ਹਨ। ਬਾਣੀ ਨੇ ਸ਼ਬਦ ਵਰਤੇ ਹਨ ਕਿ ਪਿਤਾ ਦਾ ਬਿੰਦ ਹੈ, ਮਾਂ ਦੀ ਰਕਤ ਹੈ ਅਤੇ ਬੱਚਾ ਮਾਂ ਦੀ ਕੁੱਖ ਵਿਚ ਨੌਂ-ਦਸ ਮਹੀਨੇ ਪਲਦਾ ਹੈ। ਮਾਂ ਦੇ ਖ਼ੂਨ ਵਿਚੋਂ ਉਸ ਨੂੰ ਖ਼ੂਨ ਮਿਲਦਾ ਹੈ। ਮਾਂ ਦੀ ਖ਼ੁਰਾਕ ਵਿਚੋਂ ਉਸ ਨੂੰ ਖ਼ੁਰਾਕ ਮਿਲਦੀ ਹੈ। ਮਾਂ ਦੀ ਜ਼ਿੰਦਗੀ ਵਿਚੋਂ ਉਸ ਨੂੰ ਜ਼ਿੰਦਗੀ ਮਿਲਦੀ ਹੈ। ਮਾਂ ਦੇ ਦਿਲ ਦੀ ਧੜਕਣ ਬੱਚੇ ਦੇ ਦਿਲ ਦੀ ਧੜਕਣ ਬਣਦੀ ਹੈ। ਉਹ ਨਾਭੀ ਕਰ ਕੇ ਮਾਂ ਦੇ ਨਾਲ ਜੁੜਿਆ ਹੁੰਦਾ ਹੈ, ਪਰ ਇਹ ਵੀ ਸੱਚਾਈ ਹੈ ਕਿ ਅਖ਼ੀਰ ਵਿਚ ਭਾਵੇਂ ਉਸ ਉੱਤੇ ਬਜ਼ੁਰਗੀ ਆ ਜਾਏ, ਉਸ ਦੇ ਕੇਸ ਦੁੱਧ ਵਰਗੇ ਚਿੱਟੇ ਹੋ ਜਾਣ, ਪਰ ਉਸ ਦੀ ਜ਼ਬਾਨ ਵਿਚੋਂ ਦੁੱਖ ਵੇਲੇ ਇਹੀ ਸ਼ਬਦ ਨਿਕਲਦਾ ਹੈ— 'ਮਾਂ ਮੇਰੀਏ !' ਇਸ ਦਾ ਕੀ ਕਾਰਨ ਹੈ ? ਦੁਨੀਆਂ ਦੇ ਜਿਤਨੇ ਵੀ ਰਿਸ਼ਤੇ ਹਨ, ਇਹ ਬਣਦੇ ਹਨ, ਇਹ ਤਿੜਕਦੇ ਹਨ, ਇਹ ਫਿਰ ਬਣ ਜਾਂਦੇ ਹਨ।

ਉਦਾਹਰਣ ਦੇ ਤੌਰ 'ਤੇ ਅੱਜ ਦੇ ਸਮਾਜ ਦਾ ਢਾਂਚਾ ਅਜਿਹਾ ਹੈ ਕਿ ਪਦਾਰਥਵਾਦੀ

ਯੁੱਗ ਵਿਚ ਇਕ ਭਰਾ ਸਾਥ ਛੱਡ ਜਾਏ ਅਤੇ ਜੇ ਚਾਰ ਟਕੇ ਕੋਲ ਹੋਣ ਤਾਂ ਉਸ ਦੀ ਥਾਂ ਲੈਣ ਲਈ ਕਈ ਭਰਾ ਹੋਰ ਆ ਖੜੇ ਹੋ ਜਾਂਦੇ ਹਨ। ਇਕ ਭੈਣ ਤੇ ਭਰਾ ਦੇ ਰਿਸ਼ਤੇ ਵਿਚ ਤ੍ਰੇੜ ਆਵੇ ਤਾਂ ਉਸ ਦੀ ਥਾਂ 'ਤੇ ਕੋਈ ਧਰਮ ਦੀ ਭੈਣ ਬਣਨ ਲਈ ਤਿਆਰ ਹੋ ਜਾਂਦੀ ਹੈ। ਇਥੋਂ ਤੱਕ ਕਿ ਪੁੱਤਰ ਵੀ ਸਾਥ ਛੱਡ ਜਾਣ ਤਾਂ ਕੋਈ ਨਵਾਂ ਰਾਹ ਲੱਭਿਆ ਜਾ ਸਕਦਾ ਹੈ। ਬਾਣੀ ਨੇ ਤਾਂ ਕਿਹਾ ਹੈ ਕਿ ਇਸਤਰੀ ਦੀ ਮੌਤ ਹੋ ਜਾਏ ਤਾਂ ਬੰਦਾ ਦੁਬਾਰਾ ਵਿਆਹ ਲਈ ਇਸਤਰੀ ਦੀ ਭਾਲ ਵੀ ਕਰਦਾ ਹੈ। ਪਰ ਸੱਚਾਈ ਤਾਂ ਇਹ ਹੈ ਕਿ ਮਾਨਵ ਦੇਹੀ ਕੇਵਲ ਇਕ ਵਾਰ ਹੀ ਮਿਲੀ ਹੈ ਤੇ ਮਾਂ ਦਾ ਰਿਸ਼ਤਾ ਵੀ ਕੇਵਲ ਇਕੋ ਵਾਰ ਮਿਲੇਗਾ, ਕਿਉਂਕਿ ਮਾਂ ਦੀ ਥਾਂ ਕੋਈ ਹੋਰ ਦੂਸਰਾ ਨਹੀਂ ਲੈ ਸਕਦਾ। ਅਸੀਂ ਕਹਾਂਗੇ ਕਿ ਉਹ ਦੂਸਰੀ ਮਾਂ ਦਾ ਸਹਾਰਾ ਲੈ ਸਕਦਾ ਹੈ, ਪਰ ਨਹੀਂ, ਜਿਸ ਮਾਂ ਨੇ ਜਨਮ ਦਿੱਤਾ ਹੈ ਅਤੇ ਜੋ ਉਸ ਦੀਆਂ ਆਂਦਰਾਂ ਨੂੰ ਖਿੱਚ ਪੈਂਦੀ ਹੈ, ਕਿਸੇ ਹੋਰ ਮਾਂ ਨੂੰ ਨਹੀਂ ਪੈ ਸਕਦੀ।

ਗੁਰਬਾਣੀ ਨੇ ਤਾਂ ਇਥੋਂ ਤੱਕ ਕਿਹਾ ਹੈ ਕਿ ਜੇ ਮਾਂ ਦੀ ਸੱਕੀ ਭੈਣ ਵੀ ਹੋਵੇ, ਸ਼ਕਲ ਵੀ ਮਿਲਦੀ ਹੋਵੇ, ਅਵਾਜ਼ ਵੀ ਇੱਕੋ ਜਹੀ ਹੋਵੇ, ਪਰ ਜਿਹੜਾ ਪਿਆਰ ਅਸਲ ਮਾਂ ਨੇ ਦੇਣਾ ਹੈ, ਉਹ ਮਾਸੀ ਵੀ ਨਹੀਂ ਦੇ ਸਕਦੀ, ਕਿਉਂਕਿ ਜਨਮ ਦੇਣ ਵਾਲੀ ਮਾਂ ਦਾ ਪਿਆਰ ਹੀ ਅਜਿਹਾ ਹੈ। ਠੀਕ ਹੈ, ਲੋਕ ਬੜਾ ਸਨਮਾਨ ਦਿੰਦੇ ਹਨ, ਪਰ ਜਿਹੜੀ ਮਾਂ ਨੇ ਪਿਆਰ ਭਰੀ ਝਿੜਕ ਮਾਰ ਲੈਣੀ ਹੈ, ਦੁਨੀਆਂ ਦੀ ਹੋਰ ਕੋਈ ਮਾਂ ਵੀ ਉਹ ਪਿਆਰ ਭਰੀ ਝਿੜਕ ਨਹੀਂ ਮਾਰ ਸਕਦੀ। ਮਾਂ ਅੰਤਲੇ ਸਮੇਂ ਤੱਕ ਵੀ ਆਪਣੇ ਪੁੱਤਰ ਧੀ ਨੂੰ ਸਿੱਖਿਆ ਦੇਈ ਜਾਏਗੀ।

ਪ੍ਰੋਫ਼ੈਸਰ ਮੋਹਨ ਸਿੰਘ ਕਹਿੰਦੇ ਹਨ :

*ਮਾਂ ਵਰਗਾ ਘਣਛਾਵਾਂ ਬੂਟਾ ਮੈਨੂੰ ਨਜ਼ਰ ਨਾ ਆਏ।*
*ਜਿਸ ਤੋਂ ਲੈ ਕੇ ਛਾਂ ਉਧਾਰੀ ਰੱਬ ਨੇ ਸੁਰਗ ਬਣਾਏ।*
*ਬਾਕੀ ਕੁੱਲ ਦੁਨੀਆਂ ਦੇ ਬੂਟੇ ਜੜ੍ਹ ਸੁੱਕਿਆਂ ਮੁਰਝਾਉਂਦੇ।*
*ਐਪਰ ਫੁੱਲਾਂ ਦੇ ਮੁਰਝਾਇਆਂ ਇਹ ਬੂਟੇ ਸੁੱਕ ਜਾਂਦੇ।*

ਮਾਂ ਇਕ ਉਹ ਬੂਟਾ ਹੈ ਜਿਸ ਦੀਆਂ ਆਂਦਰਾਂ ਅੰਤਲੇ ਸਮੇਂ ਤੱਕ ਆਪਣੇ ਪੁੱਤਰ ਦਾ ਭਲਾ ਮੰਗਦੀਆਂ ਰਹਿੰਦੀਆਂ ਹਨ। ਮੱਛੀ ਦਾ ਪਿਆਰ ਪਾਣੀ ਨਾਲ ਹੈ ਤੇ ਪ੍ਰਮਾਤਮਾ ਨੇ ਮੱਛੀ ਤੇ ਪਾਣੀ ਦੇ ਰਿਸ਼ਤੇ ਨੂੰ ਪ੍ਰਭੂ ਤੇ ਜਗਿਆਸੂ ਨਾਲ ਜੋੜ ਦਿੱਤਾ। ਦੀਵਾ ਬੱਲਦਾ ਹੈ, ਪਤੰਗਾ ਆਉਂਦਾ ਹੈ, ਦੀਵੇ ਉੱਤੇ ਭਾਵੇਂ ਉਹ ਸੜ ਮਰਦਾ ਹੈ, ਪਰ ਬਾਬਾ ਜੀ ਨੇ ਪਤੰਗੇ ਤੇ ਦੀਵੇ ਦੀ ਉਸ ਖਿੱਚ ਨੂੰ ਰੂਹਾਨੀਅਤ ਵਾਲੇ ਪਾਸੇ ਜੋੜ ਦਿੱਤਾ।

ਹਜ਼ੂਰ ਨੇ ਸੱਜਣ ਸ਼ਬਦ ਦਾ ਰਿਸ਼ਤਾ ਵੀ ਪ੍ਰਮਾਤਮਾ ਨਾਲ ਜੋੜਿਆ ਹੈ :

*ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ॥* (ਅੰਗ ੧੪੨੪)

ਹਜ਼ੂਰ ਨੇ ਬੋਲੀ ਸ਼ਬਦ ਵੀ ਵਰਤਿਆ ਹੈ। ਪਤੀ ਅਤੇ ਪਤਨੀ ਦਾ ਰਿਸ਼ਤਾ ਬੜਾ ਗਹਿਰਾ ਰਿਸ਼ਤਾ ਹੈ, ਪਰ ਗੁਰੂ ਜੀ ਨੇ ਇਸ ਅੰਦਰ ਦੀ ਖਿੱਚ ਨੂੰ ਰੂਹਾਨੀਅਤ ਵਿਚ ਲੈ ਆਂਦਾ। ਇਸੇ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਵਿਚ ਮਾਪਿਆਂ ਦੀ ਉਦਾਹਰਣ ਲਈ ਗਈ ਹੈ। ਦੇਖੋ, ਮਾਂ ਬਾਪ ਲਈ ਵੀ ਪ੍ਰਮਾਤਮਾ ਨੇ ਸ਼ਬਦ ਵਰਤੇ ਹਨ। ਬੱਚੇ ਦਾ ਆਪਣਾ ਕੋਈ ਯੋਗਦਾਨ ਨਹੀਂ, ਸਿਰਫ਼ ਮਾਪਿਆਂ ਦੀ ਕ੍ਰਿਪਾ ਹੈ। ਮਾਂ ਸ਼ਬਦ ਅਜਿਹਾ ਹੈ, ਮਾਂ ਦਾ ਪਿਆਰ ਅਜਿਹਾ ਹੈ ਕਿ ਜਿਸ ਬੱਚੇ ਨਾਲ ਮਾਂ ਦੀ ਸਾਂਝ ਹੈ, ਬੱਚਾ ਨਾ ਵੀ ਬੋਲੇ ਤਾਂ ਵੀ ਮਾਂ ਦੇ ਸੀਨੇ ਵਿਚ ਉਸ ਦੀ ਭੁੱਖ ਨੂੰ ਦੇਖ ਕੇ ਆਪਣੇ ਆਪ ਖਿੱਚ ਪੈਦਾ ਹੋ ਜਾਂਦੀ ਹੈ ਅਤੇ ਮਾਂ ਬੱਚੇ ਦੀ ਸੰਭਾਲ ਕਰਦੀ ਹੈ।

ਮੰਨ ਲਉ, ਮਾਂ ਘਰ ਦੀ ਕੋਈ ਕਿਰਤ ਕਰ ਰਹੀ ਹੈ ਤੇ ਬੱਚਾ ਕਿਸੇ ਪੰਘੂੜੇ ਵਿਚ ਸੁੱਤਾ ਪਿਆ ਹੈ। ਮਾਂ ਕੰਮ ਕਰੀ ਜਾ ਰਹੀ ਹੈ ਤੇ ਬੱਚੇ ਨੂੰ ਮਾਂ ਬਾਰ-ਬਾਰ ਅੰਦਰੋਂ ਚੇਤੇ ਕਰਦੀ ਹੈ। ਬੱਚਾ ਸੁੱਤਾ ਪਿਆ ਹੈ। ਉਸ ਦੇ ਰੋਣ ਦੀ ਵੀ ਆਵਾਜ਼ ਮਾਂ ਕੋਲ ਨਹੀਂ ਆਈ। ਉਸ ਦੇ ਬੋਲਣ ਦੀ ਵੀ ਆਵਾਜ਼ ਨਹੀਂ ਸੁਣਾਈ ਦਿੱਤੀ, ਪਰ ਮਾਂ ਨੇ ਪਤਾ ਨਹੀਂ ਕਿਉਂ ਕੰਮ ਕਰਦੀ-ਕਰਦੀ ਨੇ ਹੱਥ ਧੋਤੇ ਤੇ ਇਕੋ ਦੱਮ ਸੁੱਤੇ ਹੋਏ ਬੱਚੇ ਨੂੰ ਝੂਲਾਣ ਲੱਗ ਪਈ। ਉਸ ਨੂੰ ਜਗਾ ਕੇ ਆਪਣੇ ਸੀਨੇ ਨਾਲ ਲਾਇਆ। ਘਰ ਵਿਚ ਕੋਈ ਬਜ਼ੁਰਗ ਮਾਈ ਪੁੱਛ ਲਏ ਕਿ ਦੇਖ, ਬੱਚਾ ਤਾਂ ਆਰਾਮ ਨਾਲ ਸੁੱਤਾ ਹੋਇਆ ਹੈ, ਤੂੰ ਸੁੱਤੇ ਨੂੰ ਕਿਉਂ ਉੱਠਾ ਦਿੱਤਾ ? ਉੱਠਾ ਕੇ ਤੂੰ ਆਪਣੇ ਸੀਨੇ ਨਾਲ ਕਿਉਂ ਲਾਉਣ ਲੱਗੀ ਹੈਂ ? ਮਾਂ ਕਹਿੰਦੀ ਹੈ ਕਿ ਮੇਰਾ ਬੱਚਾ ਭਾਵੇਂ ਸੁੱਤਾ ਹੋਇਆ ਹੈ, ਪਰ ਮੇਰੇ ਬੱਚੇ ਦੇ ਪੇਟ ਵਿਚ ਸੁੱਤਿਆਂ ਭੁੱਖ ਪੈਦਾ ਹੋਈ ਹੈ। ਇਹ ਗਹਿਰੀ ਨੀਂਦ ਵਿਚ ਸੁੱਤਾ ਹੈ। ਆਪਣੇ ਆਪ ਇਸ ਨੇ ਉੱਠਣਾ ਨਹੀਂ। ਮੈਂ ਇਸ ਦੀ ਭੁੱਖ ਨੂੰ ਬਰਦਾਸ਼ਤ ਨਹੀਂ ਕਰ ਸਕਦੀ। ਇਸ ਕਰ ਕੇ ਕੰਮ ਛੱਡ ਕੇ ਮੈਂ ਬੱਚੇ ਨੂੰ ਦੁੱਧ ਪਿਲਾਉਣ ਲੱਗੀ ਹਾਂ। ਮਾਂ ਨੂੰ ਪੁੱਛੀਏ ਕਿ ਬੱਚਾ ਤਾਂ ਰੋਇਆ ਵੀ ਨਹੀਂ, ਫਿਰ ਤੈਨੂੰ ਕਿਵੇਂ ਪਤਾ ਲੱਗਾ ? ਮਾਂ ਕਹੇਗੀ ਕਿ ਕੰਮ-ਕਾਰ ਕਰਦਿਆਂ ਮੇਰੇ ਸੀਨੇ ਵਿਚੋਂ ਦੁੱਧ ਸਿੰਮ ਕੇ ਆਪਣੇ ਆਪ ਬਾਹਰ ਆ ਗਿਆ ਹੈ। ਦੇਖੋ, ਪ੍ਰਮਾਤਮਾ ਦੀ ਇਹ ਖੇਡ ਹੈ।

ਮੇਰੇ ਗੁਰੂ ਨੇ ਇਸ ਪ੍ਰਮਾਣ ਨੂੰ ਗੁਰੂ ਉੱਤੇ ਢੁਕਾਅ ਦਿੱਤਾ। ਸਿੱਖ ਪੁੱਤਰ ਬਣ ਕੇ ਗੁਰੂ ਨੂੰ ਪਿਆਰ ਕਰੇ ਭਾਵੇਂ ਨਾ ਵੀ ਕਰੇ, ਪਰੰਤੂ ਸੱਚ ਇਹ ਹੈ ਕਿ ਉਹ ਉਸ ਨੂੰ ਉਠਾ ਕੇ ਉਸ ਦੀ ਝੋਲੀ ਵਿਚ ਦਾਤ ਪਾ ਦਿੰਦਾ ਹੈ। ਇਹ ਗੁਰੂ ਲਈ ਕੋਈ ਵੱਡੀ ਖੇਡ ਨਹੀਂ। ਸਮਰੱਥ ਗੁਰੂ ਸਭ ਕੁਝ ਕਰਨ ਦੇ ਸਮਰੱਥ ਹਨ।

ਆਉ, ਹੁਣ ਉਸ ਮਾਂ ਦਾ ਜੀਵਨ ਵਿਚਾਰੀਏ। ਮੈਂ ਸੰਮਤ ਨਹੀਂ ਲਿਆ, ਕੇਵਲ ਸੰਨ ਲਏ ਹਨ। ਮਾਤਾ ਸਾਹਿਬ ਦੇਵਾਂ ਜੀ ਤੋਂ ਸ਼ੁਰੂ ਕਰਾਂਗੇ। ਜ਼ਿਲ੍ਹਾ ਜਿਹਲਮ ਹੈ। ਪਾਕਿਸਤਾਨ ਦੀ ਧਰਤੀ 'ਤੇ ਇਕ ਨਗਰ ਹੈ ਰਹੁਤਾਸ ਤੇ ਉਸ ਪਿੰਡ ਵਿਚ ਜਿਥੇ ਮਾਤਾ ਜੀ ਦਾ ਜਨਮ ਹੋਇਆ ਹੈ, ਉਸ ਪਿੰਡ ਵਿਚ ਆਦਿ ਗੁਰੂ ਨਾਨਕ ਸਾਹਿਬ ਦੇ ਚਰਨ ਪਹਿਲਾਂ ਪਏ ਹਨ। ਉਥੇ ਇਕ ਚੋਆ ਸਾਹਿਬ ਅਸਥਾਨ ਹੈ, ਜਿਸ ਦੇ ਵਿਚੋਂ ਅੱਜ ਵੀ ਨੀਰ ਬਾਹਰ ਨਿਕਲਦਾ ਹੈ ਤੇ ਜਿਨ੍ਹਾਂ

ਨੇ ਦਰਸ਼ਨ ਕੀਤੇ ਹਨ, ਉਹ ਕਹਿੰਦੇ ਹਨ ਕਿ ਅੱਜ ਵੀ ਰਹੁਤਾਸ ਦੇ ਲੋਕ ਉਥੋਂ ਦਾ ਨਿਰਮਲ ਨੀਰ ਛੱਕਦੇ ਹਨ।

ਉਹ ਚੋਆ ਕਿਵੇਂ ਬਣਿਆ ? ਇਤਿਹਾਸ ਦੱਸਣ ਤੋਂ ਪਹਿਲਾਂ ਉਸ ਨਗਰ ਸਬੰਧੀ ਵਿਚਾਰ ਕਰ ਲਈਏ। ਗੁਰੂ ਨਾਨਕ ਸਾਹਿਬ ਕਾਬਲ ਕੰਧਾਰ ਤੋਂ ਜਗਤ ਜਲੰਦੇ ਨੂੰ ਠਾਰਦੇ ਹੋਏ ਰਹੁਤਾਸ ਪਹੁੰਚੇ ਹਨ। ਇਥੇ ਹਜ਼ੂਰ ਦਾ ਇਕ ਸਿੱਖ ਸੀ, ਜਿਸ ਦਾ ਨਾਮ ਸੀ ਭਾਈ ਭਗਤੂ। ਭਾਈ ਭਗਤੂ ਧੰਨ ਗੁਰੂ ਨਾਨਕ ਸਾਹਿਬ ਦੇ ਚਰਨਾਂ ਦਾ ਸੇਵਕ ਹੈ। ਸੰਗਤ ਦਰਸ਼ਨ ਕਰਨ ਲਈ ਆਈ। ਕਹਿੰਦੇ ਹਨ, ਸੰਗਤਾਂ ਨੇ ਕੀਰਤਨ ਸੁਣਿਆ, ਅੰਦਰ ਨੂੰ ਠੰਢ ਪਈ ਅਤੇ ਹਜ਼ੂਰ ਦੇ ਚਰਨਾਂ ਵਿਚ ਸੰਗਤ ਨੇ ਆਪਣੇ ਵੱਲੋਂ ਬੇਨਤੀ ਕੀਤੀ ਅਤੇ ਕਹਿਣ ਲੱਗੀ—ਸੱਚੇ ਪਾਤਿਸ਼ਾਹ ! ਇਥੇ ਪਾਣੀ ਖਾਰਾ ਹੈ। ਪਾਣੀ ਕਰ ਕੇ ਅਸੀਂ ਬਹੁਤ ਜ਼ਿਆਦਾ ਹੀ ਤਕਲੀਫ਼ ਵਿਚ ਰਹਿੰਦੇ ਹਾਂ। ਕ੍ਰਿਪਾ ਕਰਕੇ ਇਸ ਧਰਤੀ ਦਾ ਪਾਣੀ ਸਾਨੂੰ ਮਿੱਠਾ ਬਖ਼ਸ਼ ਦਿਉ। ਸਤਿਗੁਰੂ ਮੇਹਰ ਦੇ ਘਰ ਵਿਚ ਆਏ।

ਗੁਰੂ ਲਈ ਇਹ ਕੋਈ ਵੱਡੀ ਖੇਡ ਨਹੀਂ। ਭਾਈ ਭਗਤੂ ਨੂੰ ਇਸ਼ਾਰਾ ਕੀਤਾ ਕਿ ਇਹ ਸਾਹਮਣੇ ਜਿਹੜਾ ਪੱਥਰ ਪਿਆ ਹੈ, ਇਸ ਪੱਥਰ ਨੂੰ ਚੁੱਕ। ਭਾਈ ਭਗਤੂ ਨੇ ਪੱਥਰ ਚੁੱਕਿਆ ਤਾਂ ਉਸ ਪੱਥਰ ਨੂੰ ਚੁੱਕਣ ਦੀ ਦੇਰ ਸੀ ਕਿ ਉਸ ਦੇ ਵਿਚੋਂ ਇਕੋ ਦੱਮ ਮਿੱਠਾ ਪਾਣੀ ਬਾਹਰ ਆਇਆ। ਸੰਗਤਾਂ ਨੇ ਪੀਤਾ ਅਤੇ ਅੱਜ ਤੱਕ ਕਿਹਾ ਜਾਂਦਾ ਹੈ ਕਿ ਉਸ ਚੋਅ ਦਾ ਨਿਰਮਲ ਤੇ ਮਿੱਠਾ ਨੀਰ ਅੱਜ ਵੀ ਪੀਤਾ ਜਾ ਰਿਹਾ ਹੈ।

ਧੰਨ ਗੁਰੂ ਨਾਨਕ ਸਾਹਿਬ ਜੀ ਦੇ ਉਸ ਧਰਤੀ 'ਤੇ ਚਰਨ ਪਏ ਜਿਥੇ ਪੋਠੋਹਾਰੀ ਸੰਗਤ ਹੈ। ਉਸ ਇਲਾਕੇ ਦੇ ਸਿੱਖ ਬਾਣੀ ਬੜੇ ਪਿਆਰ ਨਾਲ ਪੜ੍ਹਦੇ ਸਨ।

ਸਮਾਂ ਲੰਘਦਾ ਗਿਆ। ਸੰਨ 1681 ਆਇਆ। ਇਸੇ ਹੀ ਨਗਰ ਰਹੁਤਾਸ ਵਿਚ ਇਕ ਗੁਰੂ ਕਾ ਸਿੱਖ ਰਹਿੰਦਾ ਹੈ। ਉਸ ਦਾ ਨਾਮ ਹੈ ਭਾਈ ਰਾਮਾ ਜੀ। ਇਸ ਦੀ ਘਰਵਾਲੀ ਦਾ ਨਾਮ ਹੈ ਜੱਸ ਦੇਵੀ ਜੀ। ਸੰਨ 1681 ਨੂੰ ਜੱਸ ਦੇਵੀ ਦੀ ਕੁੱਖੋਂ ਇਕ ਪੁੱਤਰੀ ਨੇ ਜਨਮ ਲਿਆ। ਉਸ ਤੋਂ ਬਾਅਦ ਇਹਨਾਂ ਦੇ ਘਰ ਇਕ ਪੁੱਤਰ ਹੋਇਆ। ਪੁੱਤਰੀ ਦਾ ਨਾਮ ਇਹਨਾਂ ਨੇ ਸਾਹਿਬ ਦੇਵਾਂ ਰੱਖਿਆ ਅਤੇ ਪੁੱਤਰ ਦਾ ਨਾਮ ਸਾਹਿਬ ਚੰਦ ਰੱਖਿਆ। ਪਰਿਵਾਰ ਅੱਤ ਦਾ ਆਨੰਦਿਤ ਹੈ। ਧਰਮਸ਼ਾਲਾ ਵਿਚ ਸੰਗਤ ਜਾਂਦੀ ਹੈ। ਬੱਚੀ ਥੋੜੀ ਜਿਹੀ ਵੱਡੀ ਹੋਈ ਤੇ ਇਸ ਨੇ ਧਰਮਸ਼ਾਲ ਵਿਚ ਜਾਣਾ ਸ਼ੁਰੂ ਕਰ ਦਿੱਤਾ।

ਇਸ ਬੱਚੀ ਦੇ ਚਿਹਰੇ ਉੱਤੇ ਰੂਹਾਨੀਅਤ ਦਾ ਨੂਰ ਬਚਪਨ ਤੋਂ ਹੀ ਝਲਕ ਰਿਹਾ ਹੈ। ਇਸ ਨੇ ਗੁਰਬਾਣੀ ਪੜ੍ਹਨੀ ਸ਼ੁਰੂ ਕੀਤੀ। ਇਸ ਦੀ ਸ਼ੁਰੂ ਤੋਂ ਹੀ ਇਕ ਲਗਨ ਬਣ ਗਈ। ਬੱਚੀ ਸਾਹਿਬ ਦੇਵਾਂ ਨੇ ਘੰਟਿਆਂ ਬੱਧੀ ਚੌਂਕੜਾ ਮਾਰ ਕੇ ਸਿਮਰਨ ਵਿਚ ਜੁੜੇ ਰਹਿਣਾ। ਸਮਾਂ ਅੱਗੇ ਲੰਘਦਾ ਗਿਆ। ਜਦੋਂ ਬੱਚੀ ਵੱਡੀ ਹੋਈ ਤਾਂ ਭਾਈ ਰਾਮਾ ਜੀ ਤੇ ਜੱਸ ਦੇਵੀ ਜੀ ਦੇ ਮਨ ਵਿਚ

ਇਹ ਫੁਰਨਾ ਉੱਠਿਆ ਕਿ ਬੱਚੀ ਬਾਣੀ ਪੜ੍ਹਦੀ ਹੈ, ਦਿਨ ਰਾਤ ਇਹ ਸ਼ਬਦ ਨਾਲ ਜੁੜੀ ਹੋਈ ਹੈ ਤੇ ਇਕ ਕੰਮ ਕੀਤਾ ਜਾਏ ਕਿ ਇਸ ਲਈ ਕੋਈ ਵਰ ਲੱਭਿਆ ਜਾਏ।

ਇਤਿਹਾਸ ਕਹਿੰਦਾ ਹੈ ਕਿ ਉਸ ਵੇਲੇ ਪਿਤਾ ਦੇ ਮਨ ਵਿਚ ਇਹ ਸੰਕਲਪ ਸੀ ਕਿ ਕਿਹੋ ਜਿਹਾ ਵਰ ਲੱਭੀਏ ?

ਪਿਤਾ ਦੇ ਮੂੰਹੋਂ ਨਿਕਲਿਆ ਕਿ ਇਹ ਬੱਚੀ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦੀ ਦਾਸੀ ਹੀ ਬਣੇਗੀ। ਪਿਤਾ ਅਤੇ ਮਾਤਾ ਧਰਮਸ਼ਾਲਾ ਵਿਚ ਗਏ। ਸੰਗਤ ਸਾਰੀ ਰਹੁਤਾਸ ਦੀ ਇਕੱਠੀ ਹੋਈ ਹੋਈ ਸੀ। ਦੀਵਾਨ ਸੱਜਿਆ ਹੋਇਆ ਸੀ। ਭਾਈ ਰਾਮਾ ਜੀ ਨੇ ਦੀਵਾਨ ਵਿਚ ਖੜੇ ਹੋ ਕੇ ਕਿਹਾ—ਸਾਧ ਸੰਗਤ ਜੀ ! ਮੈਂ ਆਪਣੀ ਬੱਚੀ ਸਾਹਿਬ ਦੇਵਾਂ ਦਾ ਰਿਸ਼ਤਾ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਕਰਨ ਦਾ ਫੈਸਲਾ ਕਰ ਦਿੱਤਾ ਹੈ। ਸੰਗਤ ਨੇ ਸੁਣਿਆ ਅਤੇ ਖ਼ੁਸ਼ੀ ਦੀ ਲਹਿਰ ਦੌੜ ਗਈ। ਕਹਿੰਦੇ ਹਨ ਕਿ ਰਹੁਤਾਸ ਦੀ ਸੰਗਤ ਅਜੇ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਕੋਲ ਨਹੀਂ ਆਈ, ਪਰ ਬੀਬੀ ਸਾਹਿਬ ਦੇਵਾਂ ਨੂੰ ਸੰਗਤ ਭਾਵਨਾ ਨਾਲ ਮਾਤਾ ਜੀ ਕਹਿਣ ਲੱਗ ਪਈ ਸੀ।

ਅਖ਼ੀਰ ਸੰਨ 1700 ਆਇਆ। ਅੰਮ੍ਰਿਤ ਸੰਚਾਰ ਹੋ ਚੁੱਕਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦੀ ਛੁਹ ਲੈਣ ਲਈ ਰਹੁਤਾਸ ਦੀ ਸੰਗਤ ਤਿਆਰ ਹੋਈ ਹੈ। ਪਿਤਾ ਭਾਈ ਰਾਮਾ ਜੀ ਅਤੇ ਮਾਤਾ ਜੱਸ ਦੇਵੀ ਜੀ ਨੇ ਰਹੁਤਾਸ ਦੀ ਸੰਗਤ ਨੂੰ ਕਿਹਾ, ਚੱਲੋ ਅਸੀਂ ਚੱਲੀਏ। ਧੀ ਜਵਾਨ ਹੋ ਗਈ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਪਹੁੰਚ ਕੇ ਸਾਰੀ ਸੰਗਤ ਮੇਰੇ ਨਾਲ ਅਰਦਾਸ ਕਰਿਉ ਕਿ ਇਹ ਬੇਟੀ ਗੁਰੂ ਗੋਬਿੰਦ ਸਿੰਘ ਜੀ ਦੇ ਘਰ ਵਿਚ ਪ੍ਰਵਾਨ ਹੋ ਜਾਏ। ਸੰਗਤ ਬਾਣੀ ਪੜ੍ਹਦੀ ਤੁਰ ਪਈ।

ਇਤਿਹਾਸ ਕਹਿੰਦਾ ਹੈ ਕਿ ਪਿਤਾ ਨੇ ਰਹੁਤਾਸ ਤੋਂ ਹੀ ਸੋਹਣਾ ਜੋੜਾ ਬਣਾ ਲਿਆ। ਜਿਹੜੀ ਬਾਪ ਦੇ ਅੰਦਰ ਦੀ ਭਾਵਨਾ ਸੀ, ਉਹ ਸਭ ਕੁਝ ਬਣਾ ਕੇ ਬੇਟੀ ਨੂੰ ਰਹੁਤਾਸ ਤੋਂ ਲੈ ਕੇ ਸੰਗਤ ਸਿਮਰਨ ਕਰਦੀ ਹੋਈ ਅਨੰਦਪੁਰ ਸਾਹਿਬ ਦੀ ਧਰਤੀ ਵੱਲ ਆ ਰਹੀ ਹੈ। ਇਥੇ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਇਕ ਖ਼ਜ਼ਾਨਚੀ ਸਨ। ਉਹਨਾਂ ਦਾ ਨਾਮ ਸੀ ਭਾਈ ਭਗਵਾਨ ਸਿੰਘ। ਸੰਗਤ ਸੱਜੀ ਹੋਈ ਹੈ। ਬੀਬੀ ਸਾਹਿਬ ਦੇਵਾਂ ਵੀ ਸੰਗਤ ਵਿਚ ਆ ਕੇ ਬੈਠ ਗਏ। ਅੰਦਰੋਂ ਭਿੱਜੀ ਹੋਈ ਉਹ ਆਤਮਾ, ਜਿਸ ਦਾ ਸੱਚਮੁੱਚ ਅੱਜ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਰਿਸ਼ਤਾ ਬਣਨਾ ਹੈ। ਇਕੱਲਾ ਦੇਹ ਦਾ ਨਹੀਂ, ਇਹ ਰਿਸ਼ਤਾ ਤਾਂ ਰੂਹਾਨੀਅਤ ਦਾ ਹੈ। ਜਦੋਂ ਦਰਬਾਰ ਵਿਚ ਸੰਗਤਾਂ ਅਰਦਾਸਾਂ ਕਰਨ ਲੱਗੀਆਂ ਤਾਂ ਰਹੁਤਾਸ ਦੀ ਸੰਗਤ ਵੱਲੋਂ ਭਾਈ ਰਾਮਾ ਜੀ ਖੜੇ ਹੋ ਗਏ। ਗਲ ਵਿਚ ਪੱਲਾ ਪਾਇਆ ਤੇ ਬੇਨਤੀ ਕੀਤੀ—ਸੱਚੇ ਪਾਤਿਸ਼ਾਹ ! ਰਹੁਤਾਸ ਤੋਂ ਸੰਗਤ ਆਈ ਹੈ। ਸਾਹਿਬ ਨੇ ਕਿਹਾ, ਗੁਰੂ ਨਿਹਾਲ ਕਰੇ। ਮਹਾਰਾਜ ! ਮੈਂ ਇਕ ਬੇਨਤੀ ਕਰਨ ਆਇਆ ਹਾਂ। ਦੱਸੋ। ਭਾਈ ਰਾਮਾ ਜੀ ਕਹਿਣ ਲੱਗੇ ਕਿ ਮੈਂ ਆਪਣੀ ਬੇਟੀ ਤੁਹਾਡੇ ਹਜ਼ੂਰ ਵਿਚ

ਲੈ ਕੇ ਆਇਆ ਹਾਂ ਅਤੇ ਉਸ ਦਾ ਆਨੰਦ-ਕਾਰਜ ਆਪ ਜੀ ਨਾਲ ਕਰਨ ਦਾ ਵਿਚਾਰ ਹੈ। ਇਹ ਬੱਚੀ ਘਰੋਂ ਤਿਆਰ ਹੋ ਕੇ ਆਈ ਹੈ।

ਹਜ਼ੂਰ ਨੇ ਅੱਗੋਂ ਕਿਹਾ, ਭਾਈ ਸਿੱਖੋ ! ਤੁਹਾਨੂੰ ਪਤਾ ਹੈ ਕਿ ਜੀਤੋ ਜੀ ਦੇ ਚਲਾਣੇ ਤੋਂ ਬਾਅਦ ਅਸੀਂ ਗ੍ਰਹਿਸਤ ਤੋਂ ਬਿਲਕੁਲ ਉਪਰਾਮ ਹਾਂ। ਗ੍ਰਹਿਸਤ ਦਾ ਅਰਥ ਕੀ ਹੈ ? ਗ੍ਰਹਿਸਤ ਦਾ ਅਰਥ ਅੰਤਲੇ ਸਮੇਂ ਤੱਕ ਇੰਦਰੀਆਂ ਵਿਚ ਲੁਪਤ ਹੋਣਾ ਨਹੀਂ। ਗ੍ਰਹਿਸਤੀ ਉਹ ਹੈ ਜਿਹੜਾ ਮਰਨ ਤੋਂ ਪਹਿਲਾਂ ਇਹੋ ਜਿਹੜੀ ਘੜੀ ਰੱਬ ਲੈ ਕੇ ਆਵੇ, ਉਸ ਨੂੰ ਸੰਤਾਨ ਦੀ ਦਾਤ ਮਿਲ ਜਾਵੇ। ਪ੍ਰਮਾਤਮਾ ਹਰ ਸੁੱਖ ਦੇ ਦੇਵੇ। ਇਹੋ ਜਿਹੀ ਘੜੀ ਆਵੇ ਕਿ ਉਹ ਆਪਣੀ ਜੀਵਨ ਸਾਥਣ ਦੇ ਹੁੰਦਿਆਂ ਆਪਣੀਆਂ ਇੰਦਰੀਆਂ ਉੱਤੇ ਕਾਬੂ ਪਾ ਕੇ ਇਹਨਾਂ ਤੋਂ ਨਿਰਲੇਪ ਹੋ ਜਾਏ। ਹਜ਼ੂਰ ਨੇ ਕਿਹਾ ਕਿ ਅਸੀਂ ਗ੍ਰਹਿਸਤ ਦਾ ਤਿਆਗ ਕਰ ਦਿੱਤਾ ਹੈ।

ਇਹ ਸੁਣ ਕੇ ਦੀਵਾਨ ਵਿਚ ਇਕੋ ਦੱਮ ਚੁੱਪ ਵਰਤ ਗਈ। ਕਹਿੰਦੇ ਹਨ ਕਿ ਭਾਈ ਰਾਮਾ ਜੀ ਨੇ ਸੱਚਮੁੱਚ ਗਲ ਵਿਚ ਪੱਲਾ ਪਾਇਆ ਅਤੇ ਬੜੇ ਸਿਦਕ ਭਰੋਸੇ ਨਾਲ ਖੜੇ ਹੋਏ। ਉਹਨਾਂ ਭਾਈ ਮਨੀ ਸਿੰਘ ਨੂੰ ਵੀ ਪਹਿਲਾਂ ਬੇਨਤੀ ਕਰ ਦਿੱਤੀ ਸੀ। ਉਹਨਾਂ ਨੇ ਕਿਹਾ—ਸੱਚੇ ਪਾਤਿਸ਼ਾਹ ! ਆਪ ਜੀ ਦੀ ਪ੍ਰਤਿੱਗਿਆ ਨੂੰ ਤੋੜਨ ਲਈ ਅਸੀਂ ਨਹੀਂ ਕਹਿ ਰਹੇ। ਸਿਰਫ਼ ਇਕੋ ਬੇਨਤੀ ਹੈ ਕਿ ਮੈਂ ਫੁਰਨਾ ਬਣਾ ਕੇ ਧਰਮਸ਼ਾਲਾ ਵਿਚ ਅਰਦਾਸ ਕਰਕੇ ਹੀ ਬੇਟੀ ਨੂੰ ਲੈ ਕੇ ਆਇਆ ਹਾਂ। ਤੁਸੀਂ ਕ੍ਰਿਪਾ ਕਰੋ, ਇਸ ਨੂੰ ਸਵੀਕਾਰ ਕਰੋ ਅਤੇ ਆਪਣੇ ਪ੍ਰਣ ਉੱਤੇ ਆਪ ਹੀ ਕਾਇਮ ਰਹੋ।

ਜਦੋਂ ਇਹਨਾਂ ਨੇ ਤਰਲਾ ਲਿਆ ਤਾਂ ਹਜ਼ੂਰ ਨੇ ਰਹੁਤਾਸ ਦੀ ਸੰਗਤ ਵੱਲ ਦੇਖਿਆ। ਸੱਚੇ ਪਾਤਿਸ਼ਾਹ ਥੋੜ੍ਹੇ ਜਿਹੇ ਗੰਭੀਰ ਹੋ ਗਏ। ਹਜ਼ੂਰ ਕਹਿੰਦੇ ਹਨ ਕਿ ਜੇ ਤੁਸੀਂ ਇੰਨੀ ਬੇਨਤੀ ਕਰਦੇ ਹੋ ਅਤੇ ਤੁਸੀਂ ਅਰਦਾਸ ਕਰਕੇ ਆਏ ਹੋ ਤਾਂ ਇਸ ਲਈ ਅਸੀਂ ਇਸ ਰਿਸ਼ਤੇ ਨੂੰ ਸਵੀਕਾਰ ਕਰਦੇ ਹਾਂ, ਪਰੰਤੂ ਦੋ ਗੱਲਾਂ ਚੇਤੇ ਰੱਖਿਉ। ਇਕ ਤਾਂ ਆਨੰਦ ਕਾਰਜ ਤੋਂ ਪਹਿਲਾਂ ਅੰਮ੍ਰਿਤ ਦੀ ਦਾਤ ਲੈਣੀ ਹੋਵੇਗੀ ਤੇ ਦੂਸਰਾ ਇਹਨਾਂ ਨਾਲ ਸਾਡਾ ਰੂਹਾਨੀ ਰਿਸ਼ਤਾ ਬਣੇਗਾ। ਇਹਨਾਂ ਦਾ ਸਾਡੇ ਨਾਲ ਰਿਸ਼ਤਾ ਸਰੀਰਕ ਤੱਲ 'ਤੇ ਨਹੀਂ ਹੋਵੇਗਾ।

ਕਹਿੰਦੇ ਹਨ ਕਿ ਪਿਤਾ ਰਾਮਾ ਜੀ, ਮਾਤਾ ਜੱਸ ਦੇਵੀ ਜੀ ਅਤੇ ਸਾਰੀ ਰਹੁਤਾਸ ਦੀ ਸੰਗਤ ਅੰਦਰ ਇਕੋ ਦੱਮ ਖ਼ੁਸ਼ੀ ਦੀ ਲਹਿਰ ਦੌੜ ਗਈ। ਭਾਈ ਰਾਮਾ ਜੀ ਕਹਿਣ ਲੱਗੇ— ਸੱਚੇ ਪਾਤਿਸ਼ਾਹ ! ਸਾਨੂੰ ਇਹ ਪ੍ਰਵਾਨ ਹੈ। ਕਹਿੰਦੇ ਹਨ ਕਿ ਜਦੋਂ ਅਰਦਾਸ ਸੁਣੀ ਗਈ ਤਾਂ ਮਾਤਾ ਸਾਹਿਬ ਕੌਰ ਜੀ ਦੇ ਮਾਪਿਆਂ ਨੂੰ ਸੰਗਤ ਨੇ ਵਧਾਈਆਂ ਦਿੱਤੀਆਂ। ਉਸ ਬੱਚੀ ਨੂੰ ਦੇਖਿਆ ਕਿ ਇਸ ਦੇ ਕਿੰਨੇ ਭਾਗ ਚੰਗੇ ਹਨ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਰੂਹਾਨੀ ਰਿਸ਼ਤੇ ਨਾਲ ਸਵੀਕਾਰ ਕਰ ਲਿਆ ਹੈ। ਬੱਚੀ ਨੇ ਅਤੇ ਉਸ ਦੇ ਮਾਤਾ ਪਿਤਾ ਨੇ ਅੰਮ੍ਰਿਤ ਦੀ ਦਾਤ ਲਈ। ਪੋਠੋਹਾਰੀ ਸੰਗਤ ਨੇ ਵੀ ਅੰਮ੍ਰਿਤ ਦੀ ਦਾਤ ਲਈ। ਸਾਹਿਬ ਦੇਵਾਂ ਅੰਮ੍ਰਿਤ ਛੱਕ ਕੇ

ਸਾਹਿਬ ਕੌਰ ਜੀ ਬਣ ਗਏ। ਦੀਵਾਨ ਸਜਾਇਆ ਗਿਆ। ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਆਪ ਲਾੜੇ ਬਣ ਕੇ ਆਏ ਹਨ। ਮਾਤਾ ਗੁਜਰੀ ਜੀ ਅਤੇ ਪਰਿਵਾਰ ਦੇ ਹੋਰ ਸਨੇਹੀ ਵੀ ਹਨ। ਆਨੰਦ ਕਾਰਜ ਵੇਲੇ ਬਾਬਾ ਬੁੱਢਾ ਸਾਹਿਬ ਜੀ ਦੀ ਅੰਸ਼ ਵਿਚੋਂ ਬਾਬਾ ਰਾਮ ਕੋਇਲ ਜੀ ਤੋਂ ਅੰਮ੍ਰਿਤ ਦੀ ਦਾਤ ਲੈ ਕੇ ਬਣੇ ਭਾਈ ਗੁਰਬਖ਼ਸ਼ ਸਿੰਘ ਜੀ ਨੇ ਲਾਵਾਂ ਦਾ ਪਾਠ ਕੀਤਾ ਸੀ।

ਗੁਰੂ ਗੋਬਿੰਦ ਸਿੰਘ ਜੀ ਦਾ ਆਨੰਦ ਕਾਰਜ ਹੋ ਗਿਆ। ਸਾਹਿਬ ਦੇਵਾਂ ਤੋਂ ਮਾਤਾ ਸਾਹਿਬ ਕੌਰ ਜੀ ਬਣ ਗਏ। ਆਪ ਮਹਿਲ ਵਿਚ ਗਏ ਤਾਂ ਮਾਤਾ ਗੁਜਰੀ ਜੀ ਨੇ ਉਹਨਾਂ ਨੂੰ ਪਿਆਰ ਕੀਤਾ। ਮਾਤਾ ਸੁੰਦਰੀ ਜੀ ਨੇ ਵੀ ਅੱਤ ਦਾ ਸਨੇਹ ਪਿਆਰ ਕੀਤਾ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਿਲ ਵਿਚ ਜਾਂਦੇ ਹਨ। ਪਰਿਵਾਰ ਕੁਝ ਦਿਨ ਇਥੇ ਰੁਕਿਆ।

ਮਾਤਾ ਸਾਹਿਬ ਕੌਰ ਜੀ ਨੇ ਇਕ ਬੜਾ ਅਨੋਖਾ ਪ੍ਰਣ ਕੀਤਾ। ਉਹ ਇਹ ਸੀ ਕਿ ਜਿੰਨੀ ਦੇਰ ਤੱਕ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਅਤੇ ਸੱਚੇ ਸਤਿਗੁਰੂ ਦੇ ਚਰਨਾਂ ਦੀ ਸੇਵਾ ਨਾ ਕਰ ਲਵਾਂ, ਉੱਨੀ ਦੇਰ ਤੱਕ ਮੂੰਹ ਵਿਚ ਕੁਝ ਖਾਣ ਪੀਣ ਦਾ ਪਦਾਰਥ ਨਹੀਂ ਪਾਵਾਂਗੀ। ਕਹਿੰਦੇ ਹਨ, ਹਜ਼ੂਰ ਰੋਜ਼ ਦਰਬਾਰ ਤੋਂ ਸਾਰੀ ਸੰਗਤ ਨੂੰ ਬਖ਼ਸ਼ਿਸ਼ ਕਰਕੇ ਮਹਿਲ ਵਿਚ ਆਉਂਦੇ ਹਨ। ਮਾਤਾ ਸਾਹਿਬ ਕੌਰ ਜੀ ਆਪਣੇ ਹੱਥਾਂ ਨਾਲ ਪ੍ਰਭੂ ਦੇ ਚਰਨਾਂ ਦੀ ਸੇਵਾ ਕਰਦੇ ਹਨ। ਉਸ ਤੋਂ ਬਾਅਦ ਮਾਤਾ ਜੀ ਪ੍ਰਸ਼ਾਦ ਪਾਣੀ ਮੂੰਹ ਵਿਚ ਪਾਉਂਦੇ ਹਨ।

ਦੇਖੋ, ਮਾਂ ਜਾਂ ਇਸਤਰੀ ਦੇ ਅੰਦਰ ਦੀ ਇਹ ਇਕ ਬਹੁਤ ਵੱਡੀ ਮਮਤਾ ਹੈ। ਮਾਤਾ ਸਾਹਿਬ ਦੇਵਾਂ ਜੀ ਸਾਹਿਬਜ਼ਾਦਿਆਂ ਨੂੰ ਬੜਾ ਪਿਆਰ ਕਰਦੇ ਹਨ, ਪਰੰਤੂ ਇਸਤਰੀ ਦੇ ਅੰਦਰ ਸੁਹਾਗਣ ਦਾ ਇਕ ਫੁਰਨਾ ਹੈ ਕਿ ਉਸ ਦੀ ਗੋਦ ਨੂੰ ਵੀ ਭਾਗ ਲੱਗੇ। ਬੇਟੀ ਤਾਂ ਉਹ ਮਾਪਿਆਂ ਦੇ ਘਰ ਵਿਚ ਹੈ, ਪਰ ਵਿਆਹ ਤੋਂ ਬਾਅਦ ਤਾਂ ਉਹ ਹੈ ਸੁਹਾਗਣ, ਪਰੰਤੂ 'ਮਾਂ' ਸ਼ਬਦ ਉਸ ਦਿਨ ਉਸ ਦੇ ਨਾਲ ਜੁੜੇਗਾ, ਜਿਸ ਦਿਨ ਉਸ ਦੀ ਕੁੱਖ ਵਿਚ ਪ੍ਰਮਾਤਮਾ ਸੰਤਾਨ ਦੀ ਦਾਤ ਬਖ਼ਸ਼ੇਗਾ।

ਮਨ ਵਿਚ ਫੁਰਨਾ ਆ ਗਿਆ ਕਿ ਸਤਿਗੁਰੂ ਜੀ ਅੱਜ ਆਉਣਗੇ ਤਾਂ ਉਹਨਾਂ ਦੇ ਚਰਨ ਪਰਸ ਕੇ ਇਹ ਬੇਨਤੀ ਕਰਾਂਗੀ। ਹਜ਼ੂਰ ਆਏ। ਮਾਤਾ ਸਾਹਿਬ ਕੌਰ ਜੀ ਨੇ ਆਪਣੇ ਹੱਥੀਂ ਸੇਵਾ ਕੀਤੀ। ਦਰਸ਼ਨ ਕੀਤੇ। ਅੱਜ ਜ਼ਬਾਨ ਤੋਂ ਕੁਝ ਬੋਲਣਾ ਚਾਹੁੰਦੇ ਹਨ, ਪਰ ਆਵਾਜ਼ ਬਾਹਰ ਨਹੀਂ ਨਿਕਲਦੀ। ਉਹ ਅੱਖਰ ਨਹੀਂ ਬਣ ਰਹੇ। ਹਜ਼ੂਰ ਨੇ ਦੇਖ ਕੇ ਕਿਹਾ ਕਿ ਆਪ ਜੀ ਜੋ ਕਹਿਣਾ ਚਾਹੁੰਦੇ ਹੋ, ਉਹ ਤੁਸੀਂ ਕਹਿ ਦਿਉ। ਮਾਤਾ ਜੀ ਨੇ ਚਰਨ ਫੜ ਕੇ ਕਿਹਾ, ਸੱਚੇ ਪਾਤਿਸ਼ਾਹ ! ਮੇਰੀ ਕੁੱਖ ਵਿਚ ਸੰਤਾਨ ਹੋਵੇ। ਕੋਈ ਮੇਰੇ ਲਈ ਵੀ ਸ਼ਬਦ 'ਮਾਂ' ਵਰਤੇ।

ਹਜ਼ੂਰ ਨੇ ਸੁਣਿਆ ਤੇ ਮੁਸਕਰਾ ਕੇ ਕਿਹਾ—ਦੇਖੋ, ਸੰਗਤ ਸਾਡੇ 'ਤੇ ਭਰੋਸਾ ਕਰਦੀ ਹੈ, ਪਰ ਜੋ ਅਸੀਂ ਪ੍ਰਤਿੱਗਿਆ ਕੀਤੀ ਹੈ, ਉਸ ਨੂੰ ਨਿਭਾਉਣਾ ਸਾਡਾ ਫ਼ਰਜ਼ ਹੈ। ਬਾਕੀ ਰਹੀ ਗੱਲ ਪੁੱਤਰ ਦੀ ਅਤੇ ਤੁਹਾਨੂੰ ਕੋਈ ਮਾਂ ਕਹੇ, ਇਸ ਬਾਰੇ ਤੁਹਾਡੇ ਨਾਲ ਅੱਜ ਵਾਅਦਾ ਕਰਦੇ

ਹਾਂ ਕਿ ਮੇਰੇ ਬਿੰਦੀ ਪੁੱਤਰ ਹਨ ਚਾਰ ਅਤੇ ਮੇਰੇ ਨਾਦੀ ਪੁੱਤਰ ਹਨ ਅਨੇਕਾਂ। ਅੱਜ ਤੁਸੀਂ ਇਹ ਫੁਰਨਾ ਬਣਾਇਆ ਹੈ ਕਿ ਤੁਹਾਡੀ ਕੁੱਖ ਨੂੰ ਭਾਗ ਲੱਗਣ, ਤਾਂ ਅੱਜ ਤੁਹਾਡੇ ਨਾਲ ਵਾਅਦਾ ਕਰਦਾ ਹਾਂ ਕਿ ਮੈਂ ਅੰਮ੍ਰਿਤਧਾਰੀ ਖ਼ਾਲਸਾ ਤੁਹਾਡੀ ਝੋਲੀ ਵਿਚ ਪਾਵਾਂਗਾ ਤੇ ਉਹ ਤੁਹਾਡਾ ਪੁੱਤਰ ਰਹਿੰਦੀ ਦੁਨੀਆਂ ਤੱਕ ਰਹੇਗਾ। ਕੇਵਲ ਦੋ ਚਾਰ ਨਹੀਂ, ਹਰ ਸਿੱਖ ਜਿਥੇ ਵੀ ਬੈਠਾ ਹੋਵੇਗਾ, ਉਸ ਨੂੰ ਕੋਈ ਪੁੱਛੇਗਾ ਕਿ ਤੇਰੀ ਰੂਹਾਨੀ ਮਾਂ ਦਾ ਨਾਮ ਕੀ ਹੈ ? ਤਾਂ ਉਹ ਤੁਹਾਡਾ ਨਾਮ ਲੈ ਕੇ ਅਤੇ ਤੁਹਾਨੂੰ 'ਮਾਂ' ਕਹਿ ਕੇ ਯਾਦ ਕਰੇਗਾ।

ਖ਼ਾਲਸੇ ਨੂੰ ਪਿਤਾ ਮਿਲਿਆ ਗੁਰੂ ਗੋਬਿੰਦ ਸਿੰਘ ਵਰਗਾ। ਅੱਜ ਉਹਨਾਂ ਖ਼ਾਲਸੇ ਨੂੰ ਮਾਂ ਦੇ ਦਿੱਤੀ ਮਾਤਾ ਸਾਹਿਬ ਕੌਰ ਦੇ ਰੂਪ ਵਿਚ।

ਦੂਸਰੇ ਦਿਨ ਦੀਵਾਨ ਸੱਜਿਆ। ਮਾਤਾ ਜੀ ਆਏ ਤਾਂ ਗੁਰੂ ਸਾਹਿਬ ਕਹਿਣ ਲੱਗੇ— ਖ਼ਾਲਸਾ ਜੀ ! ਸਾਹਿਬ ਕੌਰ ਜੀ ਨੂੰ ਸੰਤਾਨ ਦੀ ਲੋੜ ਹੈ ਤੇ ਅੱਜ ਮੈਂ ਖ਼ਾਲਸਾ ਇਹਨਾਂ ਦੀ ਝੋਲੀ ਵਿਚ ਪਾਇਆ ਹੈ। ਇਹ ਤੁਹਾਡੇ ਮਾਤਾ ਹਨ ਤੇ ਤੁਸੀਂ ਇਹਨਾਂ ਦੇ ਨਾਦੀ ਪੁੱਤਰ ਹੋ। ਜਦੋਂ ਖ਼ਾਲਸੇ ਨੂੰ ਮਾਤਾ ਦੀ ਝੋਲੀ ਵਿਚ ਪਾਇਆ ਗਿਆ ਤਾਂ ਉਸ ਵੇਲੇ ਕਿੰਨਾ ਕੁ ਫ਼ਖ਼ਰ ਸਿੱਖ ਨੂੰ ਮਹਿਸੂਸ ਹੋਇਆ ਹੋਵੇਗਾ, ਇਹ ਸਾਰੇ ਹੀ ਜਾਣਦੇ ਹਨ। ਜਨਮ ਦੇਣ ਵਾਲਾ ਮਾਤਾ ਪਿਤਾ ਕਈ ਵਾਰੀ ਸਮੇਂ ਦੇ ਲਿਹਾਜ਼ ਨਾਲ ਚਲੇ ਜਾਂਦੇ ਹਨ, ਪਰ ਸਿੱਖ ਨੂੰ ਉਹ ਮਾਂ-ਬਾਪ ਮਿਲਿਆ ਹੈ ਕਿ ਸਿੱਖ ਕਦੀ ਵੀ ਯਤੀਮ ਨਹੀਂ ਹੋਵੇਗਾ। ਸਿੱਖ ਅੰਤਲੇ ਸਮੇਂ ਤੱਕ ਕਹਿੰਦਾ ਹੈ ਕਿ ਮੇਰਾ ਬਾਪੂ ਗੁਰੂ ਗੋਬਿੰਦ ਸਿੰਘ ਹੈ ਅਤੇ ਮੇਰੀ ਮਾਂ ਮਾਤਾ ਸਾਹਿਬ ਕੌਰ ਹੈ। ਅਸੀਂ ਕਦੀ ਵੀ ਯਤੀਮ ਨਹੀਂ ਹੋ ਸਕਦੇ। ਸ਼ਰਧਾ ਵਿਚ ਸਿੱਖਾਂ ਨੇ ਮਾਤਾ ਜੀ ਕਹਿਣਾ ਸ਼ੁਰੂ ਕਰ ਦਿੱਤਾ।

ਗੁਰੂ ਜੀ ਨੇ ਜਦੋਂ ਅਨੰਦਪੁਰ ਸਾਹਿਬ ਛੱਡਿਆ ਤਾਂ ਪਰਿਵਾਰ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ। ਮਾਤਾ ਸੁੰਦਰੀ ਜੀ, ਮਾਤਾ ਸਾਹਿਬ ਕੌਰ ਜੀ, ਭਾਈ ਮਨੀ ਸਿੰਘ ਅਤੇ ਭਾਈ ਜਵਾਹਰ ਸਿੰਘ ਦੇ ਨਾਲ ਦਿੱਲੀ ਦੀ ਧਰਤੀ ਨੂੰ ਚਲੇ ਗਏ। ਜਦੋਂ ਮਹਾਰਾਜ ਦਮਦਮਾ ਸਾਹਿਬ ਆਏ ਅਤੇ ਮਾਤਾਵਾਂ ਨੂੰ ਪਤਾ ਲੱਗਾ ਤਾਂ ਉਹ ਦਮਦਮਾ ਸਾਹਿਬ ਆ ਪਹੁੰਚੇ। ਭਾਈ ਡੱਲਾ ਜੀ ਨੇ ਸੇਵਾ ਕੀਤੀ।

ਇਤਿਹਾਸ ਕਹਿੰਦਾ ਹੈ ਕਿ ਇਹ ਮਾਤਾਵਾਂ ਚਾਰ ਸਾਹਿਬਜ਼ਾਦਿਆਂ ਨੂੰ ਅਤੇ ਮਾਤਾ ਗੁਜਰੀ ਜੀ ਨੂੰ ਲੱਭ ਰਹੀਆਂ ਸਨ। ਜਦੋਂ ਉਹਨਾਂ ਨੇ ਦੇਖਿਆ ਕਿ ਸਾਹਿਬਜ਼ਾਦੇ ਨਹੀਂ ਆਏ ਤਾਂ ਉਹਨਾਂ ਨੇ ਪੁੱਛਿਆ—ਸੱਚੇ ਪਾਤਿਸ਼ਾਹ ! ਲਾਲ ਕਿੱਥੇ ਹਨ ? ਹਜ਼ੂਰ ਨੇ ਮੁਸਕਰਾ ਕੇ ਸ਼ਬਦ ਕਹੇ :

*ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।*
*ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।*

ਮਾਤਾ ਸਾਹਿਬ ਕੌਰ ਜੀ ਦੇ ਬਸਤਰ ਨਿਸ਼ਾਨੀ ਵੱਜੋਂ ਅੱਜ ਵੀ ਤੁਸੀਂ ਜਾਉਗੇ ਤਾਂ ਭਾਈ ਡੱਲਾ ਜੀ ਦੇ ਘਰ ਮੌਜੂਦ ਹਨ। ਇਥੇ ਮਾਤਾ ਸਾਹਿਬ ਕੌਰ ਜੀ ਨੇ ਕਿਹਾ, ਸੱਚੇ ਪਾਤਿਸ਼ਾਹ! ਮੈਂ ਦੀਦਾਰ ਤੋਂ ਬਿਨਾਂ ਨਹੀਂ ਰਹਿ ਸਕਦੀ। ਮੇਰਾ ਅਨੰਦਪੁਰ ਸਾਹਿਬ ਦਾ ਨੇਮ ਹੈ। ਜਦੋਂ ਮਾਤਾ ਜੀ ਨੇ ਵਾਰ-ਵਾਰ ਬੇਨਤੀ ਕੀਤੀ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਸਵੀਕਾਰ ਕਰ ਲਿਆ। ਹਜ਼ੂਰ ਦੇ ਨਾਲ ਦਿੱਲੀ ਤੋਂ ਮਾਤਾ ਸਾਹਿਬ ਕੌਰ ਜੀ ਦੱਖਣ ਦੀ ਧਰਤੀ ਵੱਲ ਰਵਾਨਾ ਹੋਏ ਹਨ। ਇਥੇ ਮਾਤਾ ਜੀ ਦੇ ਭਰਾਤਾ ਸਨ ਸਾਹਿਬ ਚੰਦ, ਉਹਨਾਂ ਨੇ ਅੰਮ੍ਰਿਤ ਦੀ ਦਾਤ ਲਈ ਤੇ ਉਹ ਭਾਈ ਸਾਹਿਬ ਸਿੰਘ ਬਣੇ ਸਨ।

ਸੱਚੇ ਪਾਤਿਸ਼ਾਹ ਨੰਦੇੜ ਪਹੁੰਚ ਗਏ। ਹੀਰਾ ਘਾਟ ਹਜ਼ੂਰ ਪਹੁੰਚੇ ਹਨ। ਇਥੇ ਮਾਤਾ ਸਾਹਿਬ ਕੌਰ ਜੀ ਦਾ ਅਸਥਾਨ ਹੈ। ਉਸ ਅਸਥਾਨ 'ਤੇ ਮਾਤਾ ਜੀ ਦਿਨ ਰਾਤ ਬੰਦਗੀ ਵਿਚ ਜੁੜ ਗਏ। ਮਾਤਾ ਸਾਹਿਬ ਦੇਵਾਂ ਜੀ ਨੇ ਪ੍ਰਸ਼ਾਦਾ ਤਿਆਰ ਕਰਨਾ ਤੇ ਹਜ਼ੂਰ ਨੇ ਛੱਕਣਾ। ਉਸ ਅਸਥਾਨ ਦੇ ਥੱਲੇ ਇਕ ਭੋਰਾ ਸਾਹਿਬ ਹੈ ਜਿਥੇ ਕਈ ਸਾਲਾਂ ਤੋਂ ਇਕ ਸਿੱਖ ਵਾਰੀ-ਵਾਰੀ ਸਿਮਰਨ ਕਰੀ ਜਾ ਰਿਹਾ ਹੈ। ਪਰ ਕਦੀ ਰਾਤ ਨੂੰ ਜਾਉ ਤਾਂ ਪਤਾ ਨਹੀਂ ਭੁੱਖ ਉਥੇ ਕਿਉਂ ਲੱਗਦੀ ਹੈ। ਜਦੋਂ ਮਾਤਾ ਜੀ ਦੇ ਅਸਥਾਨ 'ਤੇ ਜਾਈਏ ਅਤੇ ਨੇਤਰ ਬੰਦ ਕਰ ਕੇ ਘੰਟਾ ਦੋ-ਘੰਟੇ ਸਿਮਰਨ ਵਿਚ ਬੈਠੀਏ ਤਾਂ ਇਸ ਤਰ੍ਹਾਂ ਮਹਿਸੂਸ ਕਰੀਏ ਕਿ ਅਸੀਂ ਮਾਂ ਦੀ ਗੋਦ ਵਿਚ ਹੀ ਆਏ ਹਾਂ। ਬੱਚਾ ਬਹੁਤ ਗ਼ਲਤੀਆਂ ਕਰਦਾ ਹੈ। ਡਰਦਾ ਮਾਰਾ ਬਾਪੂ ਦੇ ਸਾਹਮਣੇ ਕੁਝ ਨਹੀਂ ਦੱਸਦਾ, ਪਰੰਤੂ ਮਾਂ ! ਅਸੀਂ ਸੁਆਸ-ਸੁਆਸ ਔਗੁਣ ਕਰਦੇ ਹਾਂ। ਅੱਜ ਤੇਰੀ ਗੋਦ ਵਿਚ ਇਹ ਮੰਨਣ ਆਏ ਹਾਂ ਕਿ ਅਸੀਂ ਇੰਨੀਆਂ ਭੁੱਲਾਂ ਕੀਤੀਆਂ ਹਨ, ਬਾਪੂ ਨੂੰ ਕਹਿ ਕੇ ਸਾਨੂੰ ਬਖ਼ਸ਼ਵਾ ਦੇ। ਸਾਡਾ ਐਸਾ ਜਜ਼ਬਾ ਬਣ ਜਾਏ।

ਉਥੇ ਹਜ਼ੂਰ ਨੂੰ ਪਤਾ ਹੈ ਕਿ ਅੰਤਲਾ ਸਮਾਂ ਨੇੜੇ ਆ ਗਿਆ ਹੈ। ਮਾਤਾ ਸਾਹਿਬ ਕੌਰ ਜੀ ਦੇ ਕੋਲ ਆਏ। ਕਹਿਣ ਲੱਗੇ—ਸਾਡਾ ਅੰਤਲਾ ਸਮਾਂ ਆ ਗਿਆ ਹੈ। ਤੁਸੀਂ ਇਕ ਕੰਮ ਕਰੋ, ਤੁਸੀਂ ਦਿੱਲੀ ਸੁੰਦਰੀ ਜੀ ਦੇ ਕੋਲ ਚਲੇ ਜਾਉ। ਇਹ ਸੁਣ ਕੇ ਮਾਤਾ ਜੀ ਦਾ ਅੰਦਰ ਵਹਿ ਤੁਰਿਆ। ਹੁਣ ਇਹ ਵਿਛੋੜਾ ਅਸਹਿ ਸੀ। ਮਾਤਾ ਜੀ ਨੇ ਹੱਥ ਜੋੜ ਕੇ ਕਿਹਾ—ਸੱਚੇ ਪਾਤਿਸ਼ਾਹ ! ਮੈਂ ਤਾਂ ਸਿਰਫ਼ ਤੁਹਾਡੇ ਚਰਨਾਂ ਦੇ ਭਰੋਸੇ ਜੀਅ ਰਹੀ ਹਾਂ। ਹਜ਼ੂਰ ਨੇ ਕਿਹਾ—ਸਰੀਰ ਸਦਾ ਨਹੀਂ ਰਹਿਣੇ, ਪਰ ਸੱਚੇ ਪਾਤਿਸ਼ਾਹ ! ਮੈਂ ਦਰਸ਼ਨਾਂ ਤੋਂ ਬਿਨਾਂ ਨਹੀਂ ਰਹਿ ਸਕਦੀ। ਹਜ਼ੂਰ ਨੇ ਉਹਨਾਂ ਨੂੰ ਪੰਜ ਸ਼ਸਤਰ ਆਪਣੇ ਕੋਲੋਂ ਦਿੱਤੇ ਅਤੇ ਕਹਿਣ ਲੱਗੇ, ਤੁਸੀਂ ਇਹਨਾਂ ਸ਼ਸਤਰਾਂ ਨੂੰ ਸਵੇਰ ਵੇਲੇ ਇਸ਼ਨਾਨ ਕਰਾ ਕੇ ਪਲੰਘ ਸਾਹਿਬ 'ਤੇ ਸਜਾਉਣਾ। ਕੋਲ ਬੈਠ ਕੇ ਸਿਮਰਨ ਕਰਿਉ, ਤੁਹਾਡੇ ਨਾਲ ਅਸੀਂ ਵਾਅਦਾ ਕਰਦੇ ਹਾਂ ਕਿ ਤੁਹਾਨੂੰ ਸਾਡੇ ਦਰਸ਼ਨ ਹੋਇਆ ਕਰਨਗੇ।

ਮਾਤਾ ਸਾਹਿਬ ਕੌਰ ਜੀ ਨੇ ਸਤਿਗੁਰੂ ਦਾ ਹੁਕਮ ਖਿੜੇ ਮੱਥੇ ਪ੍ਰਵਾਨ ਕੀਤਾ। ਆਪ ਦਿੱਲੀ

ਆ ਗਏ। ਮਾਤਾ ਜੀ ਨੇ ਉਸ ਦਿਨ ਤੋਂ ਆਪਣਾ ਨੇਮ ਬਣਾ ਲਿਆ ਕਿ ਸ਼ਸਤਰਾਂ ਨੂੰ ਪਲੰਘ ਉੱਤੇ ਸਜਾਉਣਾ ਤੇ ਆਪ ਥੱਲੇ ਬੈਠ ਕੇ ਸਿਮਰਨ ਕਰੀ ਜਾਣਾ। ਸਮਾਂ ਆਇਆ, ਗੁਰੂ ਗੋਬਿੰਦ ਸਿੰਘ ਜੀ ਪ੍ਰਭ-ਪੁਰ ਪਿਆਨਾ ਕਰ ਗਏ ਤੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੱਦੀ ਬਖ਼ਸ਼ ਦਿੱਤੀ।

ਦੋ ਸਿੱਖਾਂ ਨੇ ਆ ਕੇ ਦਿੱਲੀ ਮਾਤਾਵਾਂ ਨੂੰ ਇਹ ਖ਼ਬਰ ਦਿੱਤੀ। ਮਾਤਾ ਸਾਹਿਬ ਕੌਰ ਜੀ ਬਿਰਹਾ ਵਿਚ ਆਏ। ਉਸ ਦਿਨ ਤੋਂ ਬਾਅਦ ਮਾਤਾ ਸਾਹਿਬ ਕੌਰ ਜੀ ਬਿਲਕੁਲ ਘੱਟ ਬੋਲਦੇ ਸਨ, ਸਿਰਫ਼ ਬੰਦਗੀ ਕਰਨੀ। ਨੌਂ ਹੁਕਮਨਾਮੇ ਮਾਤਾ ਸਾਹਿਬ ਕੌਰ ਜੀ ਦੇ ਉਪਲੱਬਧ ਹਨ। ਹਰ ਹੁਕਮ ਵਿਚ ਉਹਨਾਂ ਨੇ ਕਿਹਾ, "ਤੁਸੀਂ ਮੇਰੇ ਫ਼ਰਜ਼ੰਦ ਪੁੱਤਰ ਹੋ। ਮੇਰੀ ਤੁਹਾਡੇ ਉੱਪਰ ਬਹੁਤ ਖ਼ੁਸ਼ੀ ਹੈ। ਪੁੱਤਰੋ ! ਤੁਹਾਡੀ ਪੱਤ ਗੁਰੂ ਰੱਖੇਗਾ।" ਇਹ ਮਾਂ ਹੀ ਅਸੀਸ ਦੇ ਸਕਦੀ ਹੈ।

ਇਕ ਸਮਾਂ ਆਇਆ ਜਦੋਂ ਇਕ ਅਜੀਤ ਸਿੰਘ ਮਾਤਾ ਸੁੰਦਰੀ ਜੀ ਦਾ ਪਾਲਤ ਪੁੱਤਰ ਬਣਿਆ। ਉਸ ਨੇ ਸ਼ਸਤਰ ਚੁੱਕ ਲਏ ਅਤੇ ਪਾਉਣ ਲੱਗਾ। ਮਾਤਾ ਸਾਹਿਬ ਕੌਰ ਜੀ ਨੇ ਉਸ ਨੂੰ ਰੋਕਿਆ ਤਾਂ ਉਹ ਅੱਗੋਂ ਕੜਕ ਕੇ ਬੋਲਿਆ ਕਿ ਮੈਂ ਵਾਰਿਸ ਹਾਂ ਗੁਰੂ ਗੋਬਿੰਦ ਸਿੰਘ ਜੀ ਦਾ। ਮੇਰਾ ਹੱਕ ਹੈ। ਮਾਤਾ ਜੀ ਨੇ ਸੁਭਾਵਿਕ ਸ਼ਬਦ ਕਹੇ ਕਿ ਜਿਹੜਾ ਤੂੰ ਮਾਣ ਕਰਦਾ ਪਿਆ ਹੈਂ, ਅਖ਼ੀਰ ਨੂੰ ਰੁੜ ਕੇ ਮਰੇਂਗਾ।

ਮਾਤਾ ਸਾਹਿਬ ਕੌਰ ਜੀ ਸੰਨ 1747 ਤਕ ਦਿਨ ਰਾਤ ਬੰਦਗੀ ਵਿਚ ਜੁੜੇ ਰਹੇ। ਉਹਨਾਂ ਨੇ ਅਖ਼ੀਰ ਵਾਲੇ ਦਿਨ ਮਾਤਾ ਸੁੰਦਰੀ ਜੀ ਨੂੰ ਕਿਹਾ ਕਿ ਅੱਜ ਅਸੀਂ ਆਪਣਾ ਚੋਲਾ ਤਿਆਗ ਜਾਣਾ ਹੈ। 66 ਸਾਲ ਦੀ ਉਮਰ ਸੀ ਮਾਤਾ ਸਾਹਿਬ ਕੌਰ ਜੀ ਦੀ ਇਸ ਸੰਸਾਰ ਉੱਤੇ। ਮਾਤਾ ਸਾਹਿਬ ਕੌਰ ਜੀ ਅੰਮ੍ਰਿਤ ਵੇਲੇ ਉੱਠੇ, ਆਪਣਾ ਨੇਮ ਕੀਤਾ। ਸਿਮਰਨ ਕਰਦਿਆਂ-ਕਰਦਿਆਂ ਆਪਣੇ ਤਨ ਉੱਤੇ ਬਸਤਰ ਲਿਆ ਤੇ ਲੇਟ ਗਏ। ਵਾਹਿਗੁਰੂ ਵਾਹਿਗੁਰੂ ਕਹਿੰਦਿਆਂ ਉਹਨਾਂ ਦੇ ਅੰਦਰੋਂ ਹੰਸ ਉਡਾਰੀ ਮਾਰ ਗਏ।

ਮਾਤਾ ਸਾਹਿਬ ਕੌਰ ਜੀ ਸਾਡੇ ਮਾਤਾ ਹਨ, ਅਸੀਂ ਸਾਰੇ ਉਹਨਾਂ ਦੇ ਬੱਚੇ ਹਾਂ। ਸਤਿਗੁਰੂ ਕ੍ਰਿਪਾ ਕਰਨ। ਅੰਮ੍ਰਿਤ ਛੱਕੋ। ਇਸ ਨਾਲ ਮਾਤਾ ਸਾਹਿਬ ਕੌਰ ਜੀ ਦਾ ਪਰਿਵਾਰ ਵੱਧਦਾ ਹੈ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਝਿਮ ਝਿਮ ਵਰਸੇ ਅੰਮ੍ਰਿਤ ਧਾਰਾ

ਪਰਮ ਸਨਮਾਨ ਯੋਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਵਿਚ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਸਮੁੱਚੀ ਮਾਨਵਤਾ ਦੀ ਅਗਵਾਈ ਕਰਨ ਲਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਪਦੇਸ਼ ਇਕ ਜਾਤ, ਇਕ ਬਰਾਦਰੀ ਲਈ ਨਹੀਂ। ਜਿਵੇਂ ਸੂਰਜ ਚੜ੍ਹਦਾ ਹੈ ਤਾਂ ਇਹ ਸਭ ਨੂੰ ਧੁੱਪ ਦਿੰਦਾ ਹੈ, ਰੌਸ਼ਨੀ ਦਿੰਦਾ ਹੈ, ਪਰ ਸਾਰਿਆਂ ਤੋਂ ਨਿਰਲੇਪ ਹੈ, ਇਵੇਂ ਹੀ ਗਿਆਨ ਇਕ ਅਜਿਹਾ ਸੂਰਜ ਹੈ ਜੋ ਸਾਰਿਆਂ ਦੇ ਅੰਦਰ ਨੂੰ ਚਾਨਣ ਦਿੰਦਾ ਹੈ ਅਤੇ ਸਾਰਿਆਂ ਤੋਂ ਨਿਰਲੇਪ ਵੀ ਹੈ। ਸੂਰਜ ਉੱਪਰ ਕਿਸੇ ਦਾ ਦਾਅਵਾ ਨਹੀਂ, ਉਹ ਸਾਰਿਆਂ ਦਾ ਹੈ। ਅਸੀਂ ਪਾਣੀ ਪੀਂਦੇ ਹਾਂ ਤਾਂ ਉਹ ਪਿਆਸ ਬੁਝਾਉਂਦਾ ਹੈ। ਕੋਈ ਵੀ ਪਾਣੀ ਦਾ ਘੁੱਟ ਪੀਵੇਗਾ ਤਾਂ ਉਸ ਬੰਦੇ ਦੀ ਪਿਆਸ ਜ਼ਰੂਰ ਬੁੱਝੇਗੀ। ਪਾਣੀ ਕਦੀ ਜਾਤ ਬਰਾਦਰੀਆਂ ਦੇਖ ਕੇ ਪਿਆਸ ਨਹੀਂ ਬੁਝਾਉਂਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਕੋਈ ਸੁਣ ਲਵੇ, ਕੋਈ ਪੜ੍ਹ ਲਵੇ, ਕੋਈ ਵਿਚਾਰ ਲਵੇ ਅਤੇ ਇਸ ਤੋਂ ਅੱਗੇ ਜੇਕਰ ਉਹ ਬਾਣੀ ਨੂੰ ਜ਼ਿੰਦਗੀ ਵਿਚ ਅਮਲੀ ਜਾਮਾ ਪਹਿਨਾ ਲਵੇ ਤਾਂ ਅਸਲ ਵਿਚ ਉਹੀ ਸਿੱਖ ਹੈ। ਜਿਸ ਨੇ ਵੀ ਗੁਰੂ ਦੀ ਗੱਲ ਨੂੰ ਮੰਨ ਲਿਆ, ਬਾਣੀ ਉਸ ਦਾ ਪਾਰ-ਉਤਾਰਾ ਅਵੱਸ਼ ਹੀ ਕਰੇਗੀ।

*ਕੋਈ ਗਾਵੈ ਕੋ ਸੁਣੈ॥* (ਅੰਗ ੩੩੫)

ਜਿਥੇ ਸ਼ਬਦ 'ਕੋ' ਆ ਜਾਏ, ਇਸ ਦਾ ਮਤਲਬ ਹੈ ਕੋਈ ਵੀ। ਇਥੋਂ ਤੱਕ ਕਿ ਬਾਹਰ ਦੀ ਤਾਲੀਮ ਦਾ ਵੀ ਇਸ ਦੇ ਨਾਲ ਕੋਈ ਜ਼ਿਆਦਾ ਸੰਬੰਧ ਨਹੀਂ।

*ਜੋ ਪ੍ਰਾਣੀ ਗੋਵਿੰਦੁ ਧਿਆਵੈ॥ ਪੜਿਆ ਅਣਪੜਿਆ ਪਰਮ ਗਤਿ ਪਾਵੈ॥*
(ਅੰਗ ੧੯੭)

ਇਸ ਵਿਚ ਕੋਈ ਸ਼ੱਕ ਨਹੀਂ, ਉਸ ਬੰਦੇ ਨੂੰ ਪਰਮ ਅਵਸਥਾ ਅਵੱਸ਼ ਮਿਲੇਗੀ। ਜਿਹੜਾ ਨਾਮ ਜੱਪੇਗਾ, ਉਸ ਬੰਦੇ ਦਾ ਪਾਰ-ਉਤਾਰਾ ਅਵੱਸ਼ ਹੋਵੇਗਾ। ਗੁਰੂ ਦੀ ਬਾਣੀ ਉਸ ਦੀ ਬੰਦ-

ਖਲਾਸੀ ਕਰਾਏਗੀ। ਇਸ ਬਾਣੀ ਨੂੰ ਜਦੋਂ ਕੋਈ ਖੋਜੇ ਤਾਂ ਇਹ ਹਰ ਇਕ ਬੰਦੇ ਦੇ ਆਪਣੇ ਅੰਦਰ ਨਿਰਭਰ ਕਰਦਾ ਹੈ। ਭਾਈ ਸਾਹਿਬ ਕਹਿੰਦੇ ਹਨ, ਇਕ ਬੰਦਾ ਜਿਸ ਨੇ ਸਮੁੰਦਰ ਪਹਿਲੀ ਵਾਰ ਦੇਖਿਆ ਹੈ ਜਾਂ ਜਿਸ ਦੀ ਪਹੁੰਚ ਸਮੁੰਦਰ ਦੀ ਗਹਿਰਾਈ ਤੱਕ ਨਹੀਂ, ਉਸ ਨੂੰ ਸਮੁੰਦਰ ਦੇ ਕਿਨਾਰੇ 'ਤੇ ਲੈ ਜਾਉ ਅਤੇ ਉਸ ਕੋਲੋਂ ਪੁੱਛੋ ਕਿ ਤੈਨੂੰ ਨਜ਼ਰ ਕੀ ਆ ਰਿਹਾ ਹੈ ? ਉਹ ਕਹੇਗਾ ਕਿ ਪਾਣੀ ਦੀਆਂ ਉੱਠਦੀਆਂ ਤਰੰਗਾਂ ਅਤੇ ਪਾਣੀ ਦੇ ਕਿਨਾਰੇ ਉੱਤੇ ਬੈਠੇ ਹੋਏ ਲੋਕ। ਜਦੋਂ ਛੱਲਾਂ ਆਉਂਦੀਆਂ ਹਨ ਤਾਂ ਘੋਗੇ ਅਤੇ ਸਿਪੀਆਂ ਬਾਹਰ ਆ ਰਹੇ ਹਨ।

ਆਮ ਤੌਰ 'ਤੇ ਕੋਈ ਸਮੁੰਦਰ ਤੈਰਨ ਲਈ ਤੇ ਕੋਈ ਸਮੁੰਦਰ ਦੇ ਕਿਨਾਰੇ ਸੈਰ ਕਰਨ ਲਈ ਜਾਂਦਾ ਹੈ। ਜਿਹੜਾ ਟੁੱਭੀ ਮਾਰ ਕੇ ਖ਼ਜ਼ਾਨਿਆਂ ਦਾ ਭੇਤੀ ਹੈ, ਉਹ ਕਹੇਗਾ ਕਿ ਇਸ ਦੇ ਕਿਨਾਰੇ, ਇਸ ਦੀਆਂ ਛੱਲਾਂ ਨਾ ਦੇਖੋ। ਇਸ ਵਿਚ ਡੁੱਬ ਕੇ ਕਦੀ ਦੇਖੋ, ਤੁਹਾਨੂੰ ਉਸ ਵਿਚੋਂ ਕੀਮਤੀ ਮੋਤੀ ਵੀ ਮਿਲਣਗੇ। ਇਸੇ ਤਰ੍ਹਾਂ ਹਰ ਬੰਦੇ ਦੀ ਸੋਚ ਆਪੋ ਆਪਣੀ ਹੈ। ਕੋਈ ਗੁਰਦੁਆਰੇ ਆਉਂਦਾ ਹੈ ਤਾਂ ਉਹ ਚੰਦੋਆ ਸਾਹਿਬ ਦੇਖੇਗਾ। ਕੋਈ ਪਾਲਕੀ ਸਾਹਿਬ ਦੇਖੇਗਾ। ਕੋਈ ਬਾਹਰ ਬੈਠੀ ਹੋਈ ਸੰਗਤ ਨੂੰ ਦੇਖੇਗਾ। ਕੋਈ ਕਹੇਗਾ ਕਿ ਲੰਗਰ ਬੜਾ ਸੁਆਦ ਸੀ, ਪਰੰਤੂ ਜਿਹੜੇ ਟੁੱਭੀ ਮਾਰਨ ਵਾਲੇ ਹਨ, ਉਹ ਕਹਿਣਗੇ, ਜਿਸ ਦਾ ਪ੍ਰਕਾਸ਼ ਕੀਤਾ ਗਿਆ ਹੈ, ਜਿਸ ਦੀ ਬਦੌਲਤ ਸਭ ਕੁਝ ਵਰਤਦਾ ਪਿਆ ਹੈ, ਇਸ ਦੇ ਵਿਚ ਟੁੱਭੀ ਮਾਰ ਕੇ ਦੇਖ, ਤੈਨੂੰ ਇਸ ਵਿਚ ਰੂਹਾਨੀਅਤ ਦਾ ਖ਼ਜ਼ਾਨਾ ਮਿਲੇਗਾ, ਪਰ ਮਿਲੇਗਾ ਉਸ ਨੂੰ ਜਿਹੜਾ ਟੁੱਭੀ ਮਾਰੇਗਾ।

ਸੱਚਾਈ ਤਾਂ ਇਹ ਹੈ ਕਿ ਟੁੱਭੀ ਮਾਰਨ ਵਾਲੇ ਕਦੀ ਨਜ਼ਰ ਨਹੀਂ ਆਉਂਦੇ। ਜਿਸ ਨੇ ਬਾਣੀ ਵਿਚੋਂ ਕੁਝ ਖੋਜਣਾ ਹੈ, ਉਸ ਨੂੰ ਆਪਣੀ 'ਮੈਂ' 'ਮੇਰੀ' ਮਾਰ ਕੇ ਵਿਚ ਡੁੱਬਣਾ ਪਏਗਾ। ਸਮੁੰਦਰ ਵਿਚ ਸਭ ਕੁਝ ਹੈ, ਪਰੰਤੂ ਮਿਲਦਾ ਹੈ ਟੁੱਭੀ ਮਾਰਨ ਵਾਲਿਆਂ ਨੂੰ।

ਕਿਸੇ ਪਹਾੜ ਉੱਤੇ ਚਲੇ ਜਾਉ। ਜਿਹੜਾ ਇਨਸਾਨ ਪਹਾੜ ਉੱਤੇ ਪਹਿਲੀ ਵਾਰ ਗਿਆ ਹੈ, ਉਸ ਲਈ ਪਹਾੜ ਕੇਵਲ ਉੱਚੇ ਪੱਥਰ ਹਨ, ਚਮਕਦੇ ਪੱਥਰ ਹਨ। ਪਹਾੜ ਉੱਤੇ ਦਰੱਖ਼ਤ ਹਨ। ਲੱਕੜ ਬਹੁਤ ਮਜ਼ਬੂਤ ਹੈ, ਪਰੰਤੂ ਇਕ ਖੋਜੀ ਬੰਦੇ ਨੂੰ ਪੁੱਛੋ, ਉਹ ਕੇਵਲ ਇਕੋ ਗੱਲ ਕਹੇਗਾ ਕਿ ਕੇਵਲ ਤੁਸੀਂ ਬਾਹਰਮੁੱਖੀ ਪਹਾੜ, ਬਾਹਰਮੁੱਖੀ ਰੁੱਖ, ਬਾਹਰਮੁੱਖੀ ਪੱਥਰ ਨਾ ਦੇਖੋ, ਇਸ ਪਹਾੜ ਵਿਚੋਂ ਖੋਜਿਆਂ ਕੀਮਤੀ ਲਾਲ, ਕੀਮਤੀ ਪੱਥਰ, ਪਾਰਸ ਵੀ ਮਿਲ ਸਕਦਾ ਹੈ।

ਕੋਈ ਆਦਮੀ ਜੰਗਲ ਵਿਚ ਜਾਂਦਾ ਹੈ। ਅਗਿਆਨੀ ਬੰਦੇ ਲਈ ਜੰਗਲ ਸਿਰਫ਼ ਅਤੇ ਸਿਰਫ਼ ਦਰੱਖ਼ਤ ਹਨ, ਫੁੱਲ ਹਨ, ਜਾਨਵਰ ਹਨ, ਪਰੰਤੂ ਜਿਹੜਾ ਬੰਦਾ ਖੋਜੀ ਹੈ, ਉਹ ਕਹੇਗਾ, ਇਸ ਜੰਗਲ ਵਿਚ ਉਹ ਜੜ੍ਹੀਆਂ ਬੂਟੀਆਂ ਵੀ ਹਨ ਜਿਹੜੀਆਂ ਬੀਮਾਰ ਬੰਦੇ ਨੂੰ ਅਰੋਗਤਾ ਦੇ ਦਿੰਦੀਆਂ ਹਨ, ਜਿਹੜੀਆਂ ਜੜ੍ਹੀਆਂ ਬੂਟੀਆਂ ਬੰਦੇ ਦੀ ਬੀਮਾਰੀ ਦਾ ਇਲਾਜ

ਕਰਦੀਆਂ ਹਨ। ਇਥੇ ਇਕ ਚੰਦਨ ਦਾ ਰੁੱਖ ਵੀ ਹੈ ਜਿਹੜਾ ਮਹਿਕ ਦਿੰਦਾ ਹੈ। ਜੰਗਲ ਸਾਰੇ ਜਾਂਦੇ ਹਨ, ਪਰ ਚੰਦਨ ਦਾ ਖੋਜੀ ਕੋਈ ਟਾਵਾਂ-ਟਾਵਾਂ ਹੀ ਹੈ। ਜਿਹੜਾ ਹੰਸ ਬਿਰਤੀ ਵਾਲਾ ਹੈ, ਉਹੀ ਮੋਤੀ ਚੁੱਗ ਸਕੇਗਾ, ਬਗਲੇ ਨੂੰ ਕੀ ਪਤਾ ਮੋਤੀਆਂ ਦੀ ਸਾਰ।

ਮਨ ਜਿਹੜਾ ਹੈ, ਉਹ ਅੰਮ੍ਰਿਤ ਨੂੰ ਪੀਂਦਾ ਹੈ। ਅਸਲੀਅਤ ਇਹ ਹੈ ਕਿ ਮਨ ਇਕ ਉਹ ਇੰਦਰਾ ਹੈ ਜਿਹੜਾ ਅੱਖਾਂ ਨਾਲ ਨਹੀਂ ਦਿੱਸਦਾ, ਪਰ ਇਸ ਸਰੀਰ ਦੇ ਹਰ ਇੰਦਰੇ ਉੱਤੇ ਆਪਣਾ ਕੰਟਰੋਲ ਕਰੀ ਬੈਠਾ ਹੈ। ਕਿਵੇਂ ਅੰਮ੍ਰਿਤ ਬਣਦਾ ਹੈ ? ਕਿਵੇਂ ਮਨ ਪੀਂਦਾ ਹੈ ? ਮਨ ਕੀ ਚੀਜ਼ ਹੈ ? ਸਰੀਰ ਮਰ ਜਾਂਦਾ ਹੈ, ਪਰ ਮਨ ਮਰਦਾ ਨਹੀਂ। ਇਹ ਮਨ ਅਗਲੇ ਜਾਮੇ ਵਿਚ ਜਾ ਕੇ ਨਵਾਂ ਚੋਲਾ ਪਾ ਲੈਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਮਨ ਦੇ ਸਬੰਧੀ ਬਾਣੀ ਵਿਚ ਕਈ ਪ੍ਰਮਾਣ ਦਿੱਤੇ ਹਨ।

ਜਦੋਂ ਆਦਮੀ ਨੂੰ ਕਿਸੇ ਚੀਜ਼ ਦਾ ਬਹੁਤ ਜ਼ਿਆਦਾ ਸੁਆਦ ਆਉਣ ਲੱਗ ਪਵੇ ਤਾਂ ਉਹ ਦੂਸਰੀਆਂ ਚੀਜ਼ਾਂ ਨੂੰ ਫਿੱਕੀਆਂ ਸਮਝਣ ਲੱਗ ਪਏਗਾ। ਸਾਡੇ ਗਿਆਨ-ਇੰਦਰੇ ਕਿਸੇ ਢੰਗ ਨਾਲ ਕਾਬੂ ਆ ਜਾਣ, ਪਰ ਗੁਰਸਿੱਖੋ ! ਜਿੰਨੀ ਦੇਰ ਤੱਕ ਮਨ ਦੀ ਭੁੱਖ ਨਹੀਂ ਮਰਦੀ, ਅੱਖਾਂ ਵਿਚਾਰੀਆਂ ਕੀ ਕਰਨਗੀਆਂ, ਇਹਨਾਂ ਨੇ ਦੇਖਣਾ ਹੀ ਦੇਖਣਾ ਹੈ।

ਮਨ ਅਸਲ ਵਿਚ ਕੀ ਚੀਜ਼ ਹੈ ? ਸੰਕਲਪ ਅਤੇ ਵਿਕਲਪ ਪੈਦਾ ਕਰਨ ਦਾ ਨਾਮ ਹੀ ਮਨ ਹੈ। ਮਨ ਇਕ ਖ਼ਿਆਲ ਹੈ। ਮਨ ਫੁਰਨਿਆਂ ਦੀ ਇਕ ਗੰਢ ਹੈ। ਜਿਹੋ ਜਿਹੇ ਖ਼ਿਆਲ ਹੁੰਦੇ ਹਨ, ਉਹੋ ਜਿਹੇ ਸਰੀਰ ਦੇ ਇੰਦਰੇ ਕਰਮ ਕਰਦੇ ਹਨ। ਸਭ ਤੋਂ ਪਹਿਲੀ ਗੱਲ, ਮਨ ਇਕ ਖ਼ਿਆਲ ਦਾ ਨਾਮ ਹੈ। ਇਸ ਮਨ ਦੇ ਕਈ ਰੂਪ ਹਨ। ਮਨ ਚੰਚਲ ਹੈ। ਦੂਜੇ ਪਾਸੇ ਕਿਹਾ ਜਾਂਦਾ ਹੈ ਕਿ ਮਨ ਬਹੁਤ ਪਿਆਰਾ ਹੈ। ਕਿਤੇ ਸਾਹਿਬ ਨੇ ਕਿਹਾ ਹੈ ਕਿ ਮਨ ਕੁੱਤੇ ਦੀ ਪੂਛ ਬਣ ਗਿਆ ਹੈ, ਇਸ ਨੇ ਕਿੱਥੇ ਸਿੱਧਾ ਹੋਣਾ ਹੈ। ਮਨ ਨੂੰ ਕਹਿਣ ਲੱਗੇ ਤੂੰ ਤਾਂ ਖੋਤਾ ਹੈਂ ਤੇ ਜਿਸ ਨੇ ਖੋਤੇ ਰੱਖੇ ਹਨ, ਉੱਨੀ ਦੇਰ ਤਕ ਉਹ ਖੋਤੇ ਦੇ ਪੈਰਾਂ ਦੀਆਂ ਰੱਸੀਆਂ ਨਹੀਂ ਖੋਲ੍ਹਦਾ, ਜਿੰਨੀ ਦੇਰ ਤੱਕ ਉਹ ਉਸ ਉੱਤੇ ਭਾਰ ਨਾ ਲੱਦ ਲਏ, ਕਿਉਂਕਿ ਉੱਨੀ ਦੇਰ ਤੱਕ ਖੋਤਾ ਮਾਲਕ ਨੂੰ ਵੀ ਦੁਲੱਤੀਆਂ ਮਾਰਨ ਲੱਗ ਪੈਂਦਾ ਹੈ। ਕਹਿਣ ਲੱਗੇ ਕਿ ਜੇ ਖੋਤੇ ਦਾ ਭਰੋਸਾ ਨਹੀਂ ਤਾਂ ਫਿਰ ਇਸ ਮਨ ਦਾ ਕੀ ਭਰੋਸਾ ? ਮੈਂ ਕਹਿੰਦਾ ਹਾਂ ਕਿ ਸਾਧਨਾ ਸਮੇਂ ਬੰਦਾ ਸਭ ਤੋਂ ਪਹਿਲਾਂ ਆਪਣੇ ਮਨ ਦੇ ਪਿੱਛੇ ਜਾਵੇ ਅਤੇ ਦੇਖੇ ਕਿ ਇਹ ਕਿੱਥੇ-ਕਿੱਥੇ ਜਾਂਦਾ ਪਿਆ ਹੈ। ਜਿਵੇਂ ਅਸੀਂ ਸਕਰੀਨ ਉੱਤੇ ਚੱਲ ਰਹੀ ਕੋਈ ਫ਼ਿਲਮ ਦੇਖਦੇ ਹਾਂ, ਤਾਂ ਆਪਾਂ ਦ੍ਰਿਸ਼ਟੇ ਬਣ ਕੇ ਦੇਖਦੇ ਹਾਂ, ਇਸੇ ਤਰ੍ਹਾਂ ਕਿਤੇ ਇਕਾਂਤ ਵਿਚ ਇਸ ਮਨ ਦੀ ਨਿਗਰਾਨੀ ਕਰੀਏ ਕਿ ਇਹ ਮਨ ਜਾਂਦਾ ਕਿਥੇ ਪਿਆ ਹੈ ? ਪਰ ਅਫ਼ਸੋਸ ! ਇਹ ਅੱਖਾਂ ਸਿਰਫ਼ ਲੋਕਾਂ ਦੇ ਹੀ ਚਿਹਰੇ ਦੇਖਦੀਆਂ ਹਨ, ਇਹਨਾਂ ਨੂੰ ਕਦੀ ਆਪਣਾ ਚਿਹਰਾ ਨਜ਼ਰ ਨਹੀਂ ਆਇਆ। ਅੱਜ ਤੱਕ ਇਨਸਾਨ ਨੇ ਆਪਣੀਆਂ ਅੱਖਾਂ ਨਾਲ ਆਪਣਾ ਚਿਹਰਾ ਕਦੀ ਨਹੀਂ ਦੇਖਿਆ।

ਹਜ਼ੂਰ ਕਹਿੰਦੇ ਹਨ ਕਿ ਪਹਿਲੀ ਗੱਲ, ਤੂੰ ਪਹਿਰੇਦਾਰ ਬਣ। ਯਹੂਦੀਆਂ ਵਿਚ ਇਕ ਮਹਾਂਪੁਰਸ਼ ਹੋਏ ਹਨ, ਉਹਨਾਂ ਸਬੰਧੀ ਇਕ ਘਟਨਾ ਮੈਂ ਪੜ੍ਹੀ। ਇਕ ਕਾਫ਼ੀ ਸੰਘਣੀ ਆਬਾਦੀ ਸੀ, ਜਿਥੇ ਬਹੁਤ ਅਮੀਰ ਲੋਕਾਂ ਦੇ ਬੰਗਲੇ ਸਨ। ਇਹ ਆਬਾਦੀ ਇਕ ਝੀਲ ਦੇ ਕਿਨਾਰੇ ਸੀ। ਜਦੋਂ ਸ਼ਾਮ ਪੈਣੀ ਤਾਂ ਉਸ ਸੰਤ ਨੇ ਬੰਗਲਿਆਂ ਵਿਚੋਂ ਨਿਕਲਦਿਆਂ ਹੋਇਆਂ ਝੀਲ ਦੇ ਕਿਨਾਰੇ ਜਾ ਕੇ ਬੈਠ ਜਾਣਾ। ਇਕ ਪਹਿਰੇਦਾਰ ਨੇ ਰੋਜ਼ ਦੇਖਣਾ ਕਿ ਇਹ ਬੰਦਾ ਸ਼ਾਮ ਵੇਲੇ ਆਉਂਦਾ ਹੈ ਤੇ ਸੂਰਜ ਦੀ ਟਿੱਕੀ ਛੁੱਪਣ ਤੋਂ ਪਹਿਲਾਂ ਵਾਪਿਸ ਚਲਾ ਜਾਂਦਾ ਹੈ, ਪਰ ਇਹ ਜਾਂਦਾ ਕਿੱਥੇ ਹੈ ? ਇਕ ਦਿਨ ਉਸ ਨੇ ਉਸ ਦਾ ਪਿੱਛਾ ਕੀਤਾ ਅਤੇ ਉਸ ਦੇ ਪਿੱਛੇ-ਪਿੱਛੇ ਚਲਾ ਗਿਆ। ਕੀ ਦੇਖਿਆ ਕਿ ਉਹ ਸਮੁੰਦਰ ਦੇ ਕਿਨਾਰੇ ਚਲਾ ਗਿਆ ਅਤੇ ਇਕ ਬਸਤਰ ਰੇਤ ਦੇ ਉੱਤੇ ਵਿਛਾਇਆ ਅਤੇ ਉਥੇ ਚੌਂਕੜਾ ਮਾਰ ਕੇ ਬੈਠ ਗਿਆ। ਪਹਿਰੇਦਾਰ ਦੇਖਦਾ ਰਿਹਾ ਕਿ ਉਹ ਹੁਣ ਉੱਠਦਾ ਹੈ, ਹੁਣ ਉੱਠਦਾ ਹੈ, ਪਰ ਉਹ ਸਾਰੀ ਰਾਤ ਬੈਠਾ ਰਿਹਾ।

ਸਵੇਰੇ ਜਦੋਂ ਵਾਪਿਸ ਜਾਣ ਲੱਗਾ ਤਾਂ ਪਹਿਰੇਦਾਰ ਨੇ ਪੁੱਛਿਆ, ਬਾਬਾ ! ਤੂੰ ਰੋਜ਼ਾਨਾ ਰਾਤ ਨੂੰ ਇੱਥੇ ਆਉਂਦਾ ਹੈ, ਪਰ ਮੈਂ ਤੇਰੇ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਤੂੰ ਸਾਰੀ ਰਾਤ ਕੀ ਕਰਦਾ ਹੈਂ ਉਥੇ ਬੈਠ ਕੇ ? ਸੰਤ ਨੇ ਪੁੱਛਿਆ, ਪਹਿਲਾਂ ਤੂੰ ਦੱਸ ਕਿ ਤੂੰ ਕੀ ਕਰਦਾ ਹੈਂ ਰਾਤ ਜਾਗ ਕੇ ? ਉਸ ਨੇ ਕਿਹਾ ਮੈਂ ਤਾਂ ਸਾਰੀ ਰਾਤ ਜਾਗ ਕੇ ਲੋਕਾਂ ਦੇ ਘਰਾਂ ਦੇ ਪਹਿਰੇ ਦਿੰਦਾ ਹਾਂ। ਬਾਬੇ ਨੇ ਪੁੱਛਿਆ, ਕੀ ਪਹਿਰਾ ਦਿੰਦਾ ਹੈਂ ? ਤਾਂ ਉਸ ਨੇ ਦੱਸਿਆ ਕਿ ਕਿਸੇ ਘਰ ਵਿਚ ਕੋਈ ਚੋਰ, ਕੋਈ ਮਾੜਾ ਬੰਦਾ ਨਾ ਪ੍ਰਵੇਸ਼ ਕਰ ਜਾਏ, ਮੈਂ ਇਸ ਲਈ ਪਹਿਰਾ ਦਿੰਦਾ ਹਾਂ। ਹੱਸ ਕੇ ਬਾਬਾ ਕਹਿਣ ਲੱਗੇ, ਜੋ ਤੂੰ ਕੰਮ ਕਰਦਾ ਹੈਂ, ਉਹੀ ਕੰਮ ਮੈਂ ਸਾਰੀ ਰਾਤ ਜਾਗ ਕੇ ਕਰਦਾ ਹਾਂ। ਪਹਿਰੇਦਾਰ ਨੇ ਕਿਹਾ, ਤੂੰ ਕਿਸ ਬੰਗਲੇ ਦਾ ਪਹਿਰੇਦਾਰ ਹੈਂ ? ਮੈਨੂੰ ਤਾਂ ਲੋਕਾਂ ਨੇ ਰੱਖਿਆ ਹੈ। ਬਾਬਾ ਕਹਿਣ ਲੱਗਾ, ਤੂੰ ਲੋਕਾਂ ਦੇ ਬੰਗਲਿਆਂ 'ਤੇ ਪਹਿਰੇ ਦਿੰਦਾ ਹੈਂ, ਪਰ ਮੈਂ ਸਰੀਰ ਦੀ ਇਮਾਰਤ ਦਾ ਰਾਤ ਪਹਿਰਾ ਦਿੰਦਾ ਹਾਂ। ਤੂੰ ਦੇਖਦਾ ਹੈਂ ਕਿ ਬਾਹਰੋਂ ਕੋਈ ਚੋਰ ਨਾ ਅੰਦਰ ਵੜ ਜਾਏ ਤੇ ਮੈਂ ਦੇਖਦਾ ਹਾਂ ਕਿ ਜਿਸ ਸਰੀਰ ਵਿਚ ਪ੍ਰਭੂ ਦਾ ਨਿਵਾਸ ਹੈ, ਉਸ ਦੇ ਅੰਦਰ ਬਾਹਰੋਂ ਕੋਈ ਚੋਰ ਨਾ ਠੱਗਣ ਲਈ ਆ ਜਾਏ। ਮੈਂ ਆਪਣੇ ਅੰਦਰ ਦਾ ਪਹਿਰਾ ਦਿੰਦਾ ਹਾਂ।

ਜਦੋਂ ਮੈਂ ਇਹ ਕਹਾਣੀ ਪੜ੍ਹੀ ਤਾਂ ਮੈਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਕ ਤੁੱਕ ਚੇਤੇ ਆ ਗਈ। ਅਸੀਂ ਇਕ ਸ਼ਬਦ ਵਰਤਦੇ ਹਾਂ ਦਰਵੇਸ਼। ਦਰਵੇਸ਼ ਦੇ ਅੱਖਰੀ ਅਰਥ ਹਨ ਦਰਵਾਜ਼ੇ ਉੱਤੇ ਲਟਕਿਆ ਹੋਇਆ। ਬਾਬਾ ਜੀ ਨੇ ਬਾਣੀ ਵਿਚ ਫ਼ੁਰਮਾਇਆ ਹੈ :

*ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ॥*
*ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ॥*

(ਅੰਗ ੧੦੯੦)

ਅਸਲ ਵਿਚ ਦਰਵੇਸ਼ ਉਹ ਹੈ ਜਿਹੜਾ ਆਪਣੇ ਦਿਲ ਦਾ ਪਹਿਰਾ ਦਿੰਦਾ ਹੈ। ਜਿਸ ਨੂੰ ਦਿਲ ਦਾ ਪਹਿਰਾ ਦੇਣ ਦੀ ਜਾਚ ਆ ਜਾਏ, ਉਹ ਘਰ ਵੀ ਬਚ ਜਾਂਦਾ ਹੈ।

ਮਨ ਕੀ ਹੈ ? ਅਦ੍ਰਿਸ਼ਟ ਹੈ, ਪਰ ਕਬਜ਼ਾ ਸਾਰਿਆਂ ਉੱਪਰ ਕਰੀ ਬੈਠਾ ਹੈ। ਸਾਹਿਬ ਕਹਿੰਦੇ ਹਨ, ਇਹ ਮਨ ਮਾਇਆਵੀ ਹੈ। ਜਦੋਂ ਮਨ ਮਾਇਆ ਵਿਚ ਪ੍ਰਵਿਰਤ ਹੁੰਦਾ ਹੈ ਤਾਂ ਇਸ ਦੀ ਹਰ ਹਰਕਤ ਮਾਇਆ ਵਾਲੀ ਹੁੰਦੀ ਹੈ। ਜਦੋਂ ਮਨ ਪ੍ਰਮਾਤਮਾ ਵਾਲੇ ਪਾਸੇ ਤੁਰਦਾ ਹੈ ਤਾਂ ਉਸ ਸਮੇਂ ਸੱਚਮੁੱਚ ਇਹ ਰੱਬ ਦਾ ਰੂਪ ਹੋ ਜਾਂਦਾ ਹੈ। ਇਹ ਮਨ ਕਈ ਵਾਰੀ ਪੰਜਾਂ ਤੱਤਾਂ ਦੇ ਸਰੀਰ ਤੱਕ ਸੀਮਿਤ ਹੈ। ਇਸ ਮਨ ਨੂੰ ਚੁੱਕ ਕੇ ਗੁਰੂ ਦੇ ਚਰਨਾਂ ਵਿਚ ਲੈ ਜਾਉ। ਜਿਹੜਾ ਸਾਡਾ ਸਰੀਰ ਹੈ, ਇਹ ਸਰੀਰ ਪੰਜਾਂ ਤੱਤਾਂ ਦਾ ਜੋੜ ਹੈ। ਇਹਨਾਂ ਵਿਚ ਅਸੀਂ ਪੌਣ, ਪਾਣੀ, ਮਿੱਟੀ, ਅੱਗ ਅਤੇ ਆਕਾਸ਼ ਨੂੰ ਮੰਨਦੇ ਹਾਂ। ਅਸੀਂ ਦੇਖਦੇ ਹਾਂ ਕਿ ਕਿਵੇਂ ਸਾਡਾ ਮਨ ਦੌੜਦਾ ਹੈ।

ਅੱਜ ਹਰ ਬੰਦੇ ਦੇ ਚਿਹਰੇ ਹੱਸਦੇ ਹੋਏ ਨਜ਼ਰ ਆਉਂਦੇ ਹਨ, ਪਰ ਅੰਦਰੋਂ ਵਿਚਾਰੇ ਚਿੰਤਾ ਵਿਚ ਡੁੱਬੇ ਪਏ ਹਨ। ਇਕ ਅੱਗ ਅਜਿਹੀ ਹੈ ਜਿਹੜੀ ਅਸੀਂ ਘਰ ਵਿਚ ਬਾਲਦੇ ਹਾਂ ਤੇ ਨਜ਼ਰ ਬੜੀ ਛੇਤੀ ਆ ਜਾਂਦੀ ਹੈ—ਕੱਖਾਂ ਦੀ ਅੱਗ, ਲੱਕੜਾਂ ਦੀ ਅੱਗ—ਇਹ ਜਿਹੜੀ ਅੱਗ ਹੈ ਜਦੋਂ ਬਲੇਗੀ ਤਾਂ ਧੂੰਆਂ ਬਾਹਰ ਆ ਜਾਂਦਾ ਹੈ। ਹੁਣ ਤਾਂ ਅੱਗ ਲਈ ਗੈਸ-ਚੁੱਲ੍ਹੇ ਹਨ, ਧੂੰਆਂ ਨਹੀਂ ਨਿਕਲਦਾ, ਪਰ ਬੱਲਦੀ ਤਾਂ ਪਈ ਹੈ। ਗ਼ਰੀਬ ਬੰਦੇ ਦੇ ਅੰਦਰ ਦਾ ਦੁੱਖ ਅਜਿਹਾ ਹੈ, ਜਿਹੜਾ ਉਹ ਛੁਪਾਅ ਨਹੀਂ ਸਕਦਾ। ਜਿਹੜਾ ਤਾਕਤਵਰ ਹੈ, ਉਹ ਪੈਸਿਆਂ ਨਾਲ ਛੁਪਾਅ ਲੈਂਦਾ ਹੈ। ਪੜ੍ਹਿਆ ਲਿਖਿਆ ਆਪਣੀ ਮੁਸਕਰਾਹਟ ਨਾਲ ਛੁਪਾਅ ਲੈਂਦਾ ਹੈ, ਪਰ ਅੰਦਰ ਤਾਂ ਦੁੱਖ ਦੀ ਅੱਗ ਬੱਲਦੀ ਪਈ ਹੈ :

*ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥*
*ਊਚੈ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥*

(ਅੰਗ ੧੩੮੨)

ਹੁਣ ਸਰੀਰ ਦੇ ਪੰਜ ਤੱਤ ਹਨ। ਪੰਜਾਂ ਤੱਤਾਂ ਦੇ ਨਾਲ-ਨਾਲ ਪੰਜ ਕਰਮ-ਇੰਦਰੇ ਹਨ ਤੇ ਪੰਜ ਗਿਆਨ-ਇੰਦਰੇ ਹਨ। ਇਸ ਦੇ ਵਿਚ ਮਨ ਹੈ, ਇਸ ਦੇ ਵਿਚ ਆਤਮਾ ਹੈ, ਇਸ ਦੇ ਵਿਚ ਮੱਤ ਹੈ, ਇਸ ਦੇ ਵਿਚ ਸੁਰਤ ਹੈ, ਇਸ ਦੇ ਵਿਚ ਬੁੱਧ ਹੈ। ਸਾਰੀ ਕਹਾਣੀ ਹੀ ਸਰੀਰ ਦੀ ਹੈ। ਜੋ ਬ੍ਰਹਿਮੰਡ ਵਿਚ ਹੈ, ਉਹ ਪਿੰਡ ਵਿਚ ਹੈ ਅਤੇ ਜੋ ਪਿੰਡ ਵਿਚ ਹੈ, ਉਹ ਬ੍ਰਹਿਮੰਡ ਵਿਚ ਹੈ। ਇਸ ਕਾਇਆ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦਾ ਵੀ ਬੋਲ-ਬਾਲਾ ਹੈ ਤੇ ਗੁਰਮੁਖੋ ! ਇਸ ਕਾਇਆ ਵਿਚ ਸੋਹਣੇ ਭਗਵਾਨ ਦਾ ਵੀ ਆਸਣ ਹੈ। ਇਸ ਕਾਇਆ ਵਿਚ ਸਤਿ, ਸੰਤੋਖ, ਧਰਮ, ਧੀਰਜ, ਖਿਮਾ ਵਰਗੇ ਗੁਣ ਵੀ ਮੌਜੂਦ ਹਨ, ਪਰ ਇਸ ਤਨ ਵਿਚ ਹਿੰਸਾ, ਈਰਖਾ, ਨਿੰਦਿਆ, ਚੁਗਲੀ ਅਤੇ ਵੈਰ ਵਿਰੋਧ ਸਾਰਾ ਕੁਝ ਇਸ ਵਿਚ ਭਰਿਆ ਪਿਆ ਹੈ।

ਪੰਜ ਤੱਤ ਹਨ ਅਤੇ ਪੰਜਾਂ ਤੱਤਾਂ ਦੇ ਅੱਗੇ ਪੰਜ ਗੁਣ ਹਨ। ਪੰਜ ਗੁਣਾਂ ਨੂੰ ਸਾਡੇ ਸਰੀਰ ਦਾ ਇਕ ਗਿਆਨ-ਇੰਦਰਾ ਜਾਣਦਾ ਹੈ। ਪੰਜਾਂ ਤੱਤਾਂ ਦਾ ਇਕ ਇਕ ਗੁਣ ਹੈ। ਪਾਣੀ ਦਾ ਜਿਹੜਾ ਗੁਣ ਹੈ, ਉਹ ਰੱਸ ਹੈ, ਕਿਉਂਕਿ ਜੇ ਪਾਣੀ ਨਹੀਂ ਤਾਂ ਕਿਸੇ ਸਰੀਰ ਵਿਚ ਰੱਸ ਨਹੀਂ ਭਰਿਆ ਜਾਏਗਾ। ਜਦੋਂ ਅਸੀਂ ਖੇਤਾਂ ਵਿਚ ਬੀਜ ਪਾ ਦਿੰਦੇ ਹਾਂ, ਖਾਦ ਪਾ ਦਿੰਦੇ ਹਾਂ, ਪਰ ਜੇਕਰ ਮੀਂਹ ਨਾ ਪਵੇ ਤਾਂ ਉਹ ਬੀਜ ਵੀ ਸੜ ਜਾਂਦਾ ਹੈ, ਕਿਉਂਕਿ ਮੀਂਹ ਨਾਲ ਹੀ ਉਥੇ ਰੱਸ ਨੇ ਭਰਪੂਰ ਹੋਣਾ ਹੈ। ਪਾਣੀ ਦਾ ਇਕ ਗੁਣ ਹੈ, ਉਹ ਹੈ ਰੱਸ। ਜਿਹੜਾ ਪਾਣੀ ਦਾ ਇੰਦਰਾ ਹੈ, ਉਹ ਜੀਭ ਹੈ।

ਦੂਸਰੀ ਬੇਨਤੀ ਹੈ, ਦੂਸਰਾ ਤੱਤ ਹੈ ਅੱਗ। ਹੁਣ ਅੱਗ ਦਾ ਜਿਹੜਾ ਗੁਣ ਹੈ, ਉਹ ਹੈ ਰੂਪ। ਅੱਗ ਦਿੱਸਦੀ ਪਈ ਹੈ। ਅੱਗ ਦਾ ਜਿਹੜਾ ਇੰਦਰਾ ਹੈ, ਉਹ ਹੈ ਅੱਖਾਂ। ਅੱਖਾਂ ਦਾ ਸੰਬੰਧ ਜੋਤ ਨਾਲ ਹੈ। ਦੇਖੋ, ਹਨੇਰੇ ਵਿਚ ਹੱਥ ਕੰਮ ਕਰ ਲੈਣਗੇ ਫੜਨ ਦਾ। ਹਨੇਰੇ ਵਿਚ ਪੈਰ ਕੰਮ ਕਰ ਲੈਣਗੇ ਦੌੜਨ ਦਾ, ਪਰ ਹਨੇਰੇ ਵਿਚ ਅੱਖਾਂ ਕਦੀ ਕੰਮ ਨਹੀਂ ਕਰਨਗੀਆਂ, ਕਿਉਂਕਿ ਅੱਖਾਂ ਦਾ ਸੰਬੰਧ ਅੱਗ ਨਾਲ ਹੈ ਅਤੇ ਅੱਗ ਦਾ ਗੁਣ ਰੂਪ ਹੈ। ਇਸ ਤੋਂ ਅੱਗੇ ਹੈ ਮਿੱਟੀ। ਮਿੱਟੀ ਤੱਤ ਦਾ ਗੁਣ ਗੰਧ ਹੈ। ਗੰਧ ਦਾ ਜਿਹੜਾ ਇੰਦਰਾ ਹੈ, ਉਹ ਸਾਡੀਆਂ ਨਾਸਿਕਾਂ ਹਨ। ਚੌਥਾ ਤੱਤ ਹੈ ਹਵਾ। ਹਵਾ ਦਾ ਜਿਹੜਾ ਗੁਣ ਹੈ, ਉਹ ਹੈ ਸਪੱਰਸ਼। ਸਪੱਰਸ਼ ਦਾ ਇੰਦਰਾ ਸਾਡੀ ਚਮੜੀ ਹੈ। ਪੰਜਵਾਂ ਤੱਤ ਹੈ ਆਕਾਸ਼। ਜੇ ਆਕਾਸ਼ ਹੈ ਤਾਂ ਸਾਡੀ ਆਵਾਜ਼ ਇਕ ਦੂਸਰੇ ਤੱਕ ਪਹੁੰਚਦੀ ਹੈ। ਜੇ ਸਾਡੇ ਸਰੀਰ ਦੇ ਅੰਦਰ ਆਕਾਸ਼ ਨਾ ਹੋਵੇ ਤਾਂ ਫਿਰ ਭੋਜਨ ਕਿਵੇਂ ਪੱਚੇ ? ਸਰੀਰ ਦਾ ਖ਼ੂਨ ਕਿਵੇਂ ਚੱਲੇ ? ਆਕਾਸ਼ ਦਾ ਗੁਣ ਆਵਾਜ਼ ਹੈ ਤੇ ਆਵਾਜ਼ ਦਾ ਇੰਦਰਾ ਹੈ ਸਾਡੇ ਕੰਨ। ਇਹ ਗੁਣ ਹਨ, ਪਰ ਦੋਸ਼ ਉਦੋਂ ਬਣਦੇ ਹਨ ਜਦੋਂ ਬੰਦੇ ਨੂੰ ਇਹਨਾਂ ਦੀ ਵਰਤੋਂ ਕਰਨੀ ਨਹੀਂ ਆਉਂਦੀ।

ਅੱਖਾਂ ਦਾ ਕੰਮ ਹੈ ਦੇਖਣਾ। ਕਿੰਨਾ ਵੱਡਾ ਗੁਣ ਹੈ, ਪਰ ਬਾਬਾ ਜੀ ਨੇ ਕਿਹਾ ਕਿ ਜਦੋਂ ਇਹ ਜੀਵ ਪਰਾਈ ਚੀਜ਼ ਨੂੰ ਦੇਖਦਾ ਹੈ ਤਾਂ ਇਹ ਔਗੁਣ ਬਣ ਜਾਂਦਾ ਹੈ। ਕੰਨਾਂ ਕੋਲ ਬਹੁਤ ਵੱਡਾ ਗੁਣ ਹੈ ਸੁਣਨ ਦਾ, ਪਰ ਜਦੋਂ ਕੰਨ ਸਾਰੀ ਸਾਰੀ ਰਾਤ ਗੰਦੇ ਗੀਤ ਸੁਣਦੇ ਹਨ ਤਾਂ ਸੱਚਾਈ ਇਹ ਹੈ ਕਿ ਜਿਹੜਾ ਉਸ ਦਾ ਗੁਣ ਹੈ, ਉਹੀ ਦੋਸ਼ ਬਣ ਜਾਂਦਾ ਹੈ। ਜ਼ਬਾਨ ਦਾ ਗੁਣ ਹੈ ਰੱਸ ਨੂੰ ਮਾਨਣਾ, ਪਰ ਜਦੋਂ ਜ਼ਬਾਨ ਬੰਦਗੀ ਦੀ ਥਾਂ ਕੇਵਲ ਗੰਦਗੀ, ਵੈਣ ਤੇ ਨਿੰਦਿਆ ਕਰਦੀ ਹੈ ਤਾਂ ਫਿਰ ਉਹੀ ਜ਼ਬਾਨ ਦੋਸ਼ ਬਣ ਜਾਂਦੀ ਹੈ। ਗੰਧ ਅਤੇ ਸੁਗੰਧ ਇਹ ਵੀ ਸਾਡੇ ਅੰਦਰ ਨੂੰ ਪ੍ਰਭਾਵਿਤ ਕਰਦੇ ਹਨ। ਨਾਸਿਕਾ ਸੁਗੰਧੀ ਮਾਣਦੀ ਹੈ।

ਸਪੱਰਸ਼ ਕਰਦਿਆਂ ਵੀ ਸਾਡੀ ਬਿਰਤੀ ਵਿਚ ਫ਼ਰਕ ਹੈ। ਇਹ ਹੱਥ ਲੋਹੇ ਨੂੰ ਸਪੱਰਸ਼ ਕਰਦੇ ਹਨ ਤਾਂ ਮਨ ਦੀ ਸੋਚ ਕੁਝ ਹੋਰ ਹੁੰਦੀ ਹੈ। ਬਰਫ਼ ਨੂੰ ਸਪੱਰਸ਼ ਕਰਦੇ ਹਨ ਤਾਂ ਮਨ ਦੀ ਸੋਚ ਹੋਰ ਹੁੰਦੀ ਹੈ। ਆਪਣੀ ਬੇਟੀ ਦੇ ਸਿਰ ਉੱਤੇ ਹੱਥ ਰੱਖਦੇ ਹਾਂ ਤਾਂ ਫੁਰਨੇ ਹੋਰ ਹੁੰਦੇ ਹਨ,

ਪਰ ਜਦੋਂ ਭੀੜ ਵਿਚ ਕਿਸੇ ਨੂੰ ਸਪੱਰਸ਼ ਕਰਦੀ ਹੈ ਤਾਂ ਫੁਰਨੇ ਹੋਰ ਹੁੰਦੇ ਹਨ। ਇਹ ਇਕ ਇੰਦਰਾ ਹੈ।

ਸਾਡਾ ਮਨ ਕਿਉਂ ਭਟਕਦਾ ਹੈ ? ਕਿਉਂ ਨਹੀਂ ਅੰਮ੍ਰਿਤ ਪੀਣ ਵਾਲੇ ਪਾਸੇ ਜਾਂਦਾ ? ਫਿਰ ਇਹੀ ਪੰਜ ਦੋਸ਼ ਵਿਕਾਰ ਬਣ ਜਾਂਦੇ ਹਨ ਤਾਂ ਜਦੋਂ ਇਹ ਮਨ ਨੂੰ ਕਾਬੂ ਕਰ ਲੈਂਦੇ ਹਨ ਤਾਂ ਫਿਰ ਇਹ ਮਨ ਜਨਮ ਮਰਨ ਵਿਚ ਪਿਆ ਰਹਿੰਦਾ ਹੈ। ਇਹਨਾਂ ਦੇ ਹੁੰਦਿਆਂ ਅੰਦਰੋਂ ਮੁਕਤ ਨਹੀਂ ਹੁੰਦਾ।

ਅੱਖਾਂ ਵਿਚ ਵੀ ਮਨ ਹੈ। ਕੰਨਾਂ ਵਿਚ ਵੀ ਮਨ ਹੈ। ਕਿਵੇਂ ? ਜਦੋਂ ਅਸੀਂ ਅੱਖਾਂ ਨਾਲ ਕਿਸੇ ਨੂੰ ਦੇਖਦੇ ਹਾਂ ਤਾਂ ਸ਼ਬਦ ਕਹਿੰਦੇ ਹਾਂ ਕਿ ਇਹ ਚੀਜ਼ ਦੇਖ ਕੇ ਮੇਰਾ ਮਨ ਬਾਗ਼ੋ-ਬਾਗ਼ ਹੋ ਗਿਆ। ਕੰਨ ਸੁਣਦੇ ਹਨ ਤੇ ਕਹਿੰਦੇ ਹਾਂ ਕਿ ਇਹ ਗੱਲ ਸੁਣ ਕੇ ਅੱਜ ਮਨ ਆਨੰਦਿਤ ਹੋ ਗਿਆ। ਕੰਨ ਵਿਚ ਬੈਠਾ ਹੋਇਆ ਮਨ ਸੁਆਦ ਲੈਂਦਾ ਪਿਆ ਹੈ। ਜੀਭ ਨਾਲ ਵੀ ਅਸੀਂ ਸੁਆਦ ਚੱਖਦੇ ਹਾਂ ਤੇ ਕਹਿੰਦੇ ਹਾਂ ਕਿ ਇਹ ਰਸਨਾ ਨਾਲ ਅੱਜ ਚੱਖਿਆ ਤੇ ਮਨ ਨੂੰ ਆਨੰਦ ਆ ਗਿਆ। ਜੇਕਰ ਤਨ ਕਿਸੇ ਨੂੰ ਸਪੱਰਸ਼ ਕਰਦਾ ਹੈ ਤਾਂ ਅਸੀਂ ਕਹਿੰਦੇ ਹਾਂ ਕਿ ਸਪੱਰਸ਼ਤਾ ਵਿਚ ਆਨੰਦ ਆਇਆ।

ਮਨ ਭਟਕਦਾ ਕਿਉਂ ਹੈ ? ਜਦੋਂ ਵੀ ਅਸੀਂ ਸਿਮਰਨ ਵਿਚ ਬੈਠਦੇ ਹਾਂ ਤਾਂ ਦੋ ਚੀਜ਼ਾਂ ਸਾਨੂੰ ਟਿੱਕਣ ਨਹੀਂ ਦਿੰਦੀਆਂ। ਇਕ ਸਾਨੂੰ ਕਲਪਨਾ ਟਿੱਕਣ ਨਹੀਂ ਦਿੰਦੀ ਤੇ ਦੂਜੀ ਸਾਨੂੰ ਸਿਮਰਤੀ ਟਿੱਕਣ ਨਹੀਂ ਦਿੰਦੀ। ਸਿਮਰਤੀ ਦਾ ਅਰਥ ਹੈ ਯਾਦ ਤੇ ਕਲਪਨਾ ਦਾ ਅਰਥ ਹੈ ਜੋ ਕੁਝ ਨਹੀਂ ਹੋਇਆ ਅਤੇ ਸ਼ਾਇਦ ਹੋਵੇ ਵੀ ਨਾ। ਬਗ਼ੈਰ ਮਤਲਬ ਤੋਂ ਮਨ ਨਵੀਆਂ ਨਵੀਆਂ ਗੱਲਾਂ ਕਲਪੀ ਜਾ ਰਿਹਾ ਹੈ। ਜਦੋਂ ਇਨਸਾਨ ਸਿਮਰਨ ਕਰਨ ਲਈ ਬੈਠਦਾ ਹੈ ਤਾਂ ਉਸ ਵੇਲੇ ਜੋ ਕੁਝ ਸਾਡੇ ਨਾਲ ਅੱਜ ਤੱਕ ਬੀਤਿਆ ਹੈ, ਸਿਮਰਤੀ ਅੰਦਰ ਚੰਗੀਆਂ ਗੱਲਾਂ ਕਦੀ ਚੇਤੇ ਨਹੀਂ ਆਉਣਗੀਆਂ। ਜਿਹੜੇ ਪਾਪ ਕੀਤੇ ਹਨ, ਉਹ ਸਾਡੀ ਸਿਮਰਤੀ ਵਿਚ ਆਉਣੇ ਸ਼ੁਰੂ ਹੋ ਜਾਂਦੇ ਹਨ।

ਪਾਪ ਜ਼ਿੰਦਗੀ ਵਿਚ ਦੋ ਵਾਰੀ ਸਾਹਮਣੇ ਆਉਂਦੇ ਹਨ। ਇਕ ਜਿਊਂਦਿਆਂ ਜੇ ਕਿਤੇ ਰੱਬ ਤਰਸ ਕਰੇ, ਨਹੀਂ ਤਾਂ ਮਰਨ ਲੱਗਿਆਂ ਇਕ ਇਕ ਪਾਪ ਸਾਹਮਣੇ ਆਵੇਗਾ। ਪਹਿਲਾ ਗੁਨਾਹ, ਪਹਿਲਾ ਪਾਪ, ਪਹਿਲੀ ਗ਼ਲਤੀ ਬੰਦੇ ਨੂੰ ਟਿੱਕਣ ਨਹੀਂ ਦਿੰਦੀ। ਰਾਤ ਨੂੰ ਗੁਨਾਹ ਕਰੇ ਤਾਂ ਸਾਰਾ ਦਿਨ ਕਲਪਦਾ ਹੈ। ਜਦੋਂ ਕੋਈ ਪਾਪ ਕਰਨ ਤੋਂ ਬਾਅਦ ਆਪਣੇ ਤੋਂ ਵੱਡੇ ਪਾਪੀ ਨੂੰ ਦੇਖਦਾ ਹੈ ਤਾਂ ਫਿਰ ਉਸ ਨੂੰ ਉਤਸ਼ਾਹ ਮਿਲ ਜਾਂਦਾ ਹੈ।

ਇਸ ਤੋਂ ਅੱਗੇ ਕਲਪਨਾ ਹੈ ਜਿਹੜੀ ਸਾਡੇ ਨਾਲ ਵਾਪਰੀ ਨਹੀਂ। ਅਸੀਂ ਸਿਮਰਨ ਵਿਚ ਬੈਠੇ ਹਾਂ। ਬੱਚੇ ਸਾਡੇ ਸਕੂਲ ਗਏ ਹੋਏ ਹਨ। ਅੱਜ ਖ਼ਬਰ ਪੜ੍ਹੀ ਕਿ ਫਲਾਣੇ ਸ਼ਹਿਰ ਵਿਚ ਫਲਾਣੇ ਦੇ ਬੱਚੇ ਨਾਲ ਇਹ ਕੁਝ ਵਾਪਰ ਗਿਆ, ਕਿਤੇ ਮੇਰੇ ਬੱਚੇ ਨਾਲ ਨਾ ਵਾਪਰ ਜਾਏ।

ਆਪਣੇ ਬੱਚੇ ਬਾਰੇ ਮਾੜੇ ਫੁਰਨੇ ਬਣਾਈ ਜਾਵਾਂਗੇ। ਕੰਮ ਚੱਲ ਰਿਹਾ ਹੈ, ਪਰ ਖ਼ਬਰ ਮਿਲੀ ਕਿ ਫਲਾਣੀ ਥਾਂ 'ਤੇ ਜਿਹੜਾ ਤੂੰ ਕੰਮ ਕਰ ਰਿਹਾ ਹੈਂ, ਉਹ ਡੁੱਬ ਗਿਆ, ਤਬਾਹ ਹੋ ਗਿਆ। ਚੰਗਾ ਭਲਾ ਉਸ ਨੂੰ ਚੇਤੇ ਕਰ-ਕਰ ਕੇ ਆਪ ਡੁੱਬੀ ਜਾਂਦਾ ਪਿਆ ਹੈ। ਸਾਨੂੰ ਕਲਪਨਾ ਟਿੱਕਣ ਨਹੀਂ ਦਿੰਦੀ।

ਗੁਰੂ ਸਾਹਿਬ ਫ਼ਰਮਾਂਦੇ ਹਨ ਕਿ ਭਾਈ ! ਇਸ ਮਨ ਨੂੰ ਕਾਬੂ ਕਰ। ਮਹਾਰਾਜ ! ਕਿਵੇਂ ਕਾਬੂ ਪਾਈਏ ? ਮਨ ਵਿਚ ਬੜੀ ਵੱਡੀ ਸ਼ਕਤੀ ਹੈ। ਸੱਚਮੁੱਚ ਜੇ ਪ੍ਰਮਾਤਮਾ ਵਾਲੇ ਪਾਸੇ ਤੁਰ ਪਵੇ ਤਾਂ ਇਹ ਪ੍ਰਮਾਤਮਾ ਦਾ ਰੂਪ ਹੈ, ਪਰ ਜੇ ਕਿਤੇ ਦੈਂਤਾਂ ਵਾਲੇ ਪਾਸੇ ਤੁਰ ਪਵੇ ਤਾਂ ਇਹ ਅੱਤ ਦਾ ਗੁਨਾਹਗਾਰ ਬਣ ਜਾਂਦਾ ਹੈ। ਮਨ ਨੂੰ ਕਿਵੇਂ ਕਾਬੂ ਕਰੀਏ ? ਇਸ ਦਾ ਇਕੋ ਹਲ ਹੈ ਕਿ ਗੁਰੂ ਅਤੇ ਸਿੱਖ ਆਪਸ ਵਿਚ ਮਿਲ ਜਾਣ। ਅੰਦਰੋਂ ਮਿਲ ਜਾਣ। ਕਹਿਣ ਲੱਗੇ, ਜਦੋਂ ਸਿੱਖ ਅਤੇ ਗੁਰੂ ਦਾ ਮਿਲਾਪ ਹੁੰਦਾ ਹੈ ਤਾਂ ਫਿਰ ਇਹ ਮਨ ਜਿਹੜਾ ਦੁਨੀਆਂ ਦੇ ਚਿੱਕੜ ਵਿਚ ਡੁੱਬਾ ਪਿਆ ਹੈ, ਗੁਰੂ ਕ੍ਰਿਪਾ ਕਰੇ, ਇਹ ਮਨ ਫਿਰ ਨਾਮ ਵਾਲੇ ਪਾਸੇ ਤੁਰ ਪੈਂਦਾ ਹੈ।

ਰੂਹਾਨੀਅਤ ਤੋਂ ਬਿਨਾਂ ਕੋਈ ਛੁਟਕਾਰਾ ਨਹੀਂ। ਨਾ ਬਰਾਦਰੀਆਂ ਅੱਗੇ ਚੱਲਣੀਆਂ ਹਨ ਅਤੇ ਨਾ ਬਾਂਹਵਾਂ ਦਾ ਜ਼ੋਰ ਅੱਗੇ ਚੱਲਣਾ ਹੈ। ਉਥੇ ਤਾਂ ਇਕੋ ਹੀ ਗੱਲ ਪੁੱਛੀ ਜਾਣੀ ਹੈ ਕਿ ਸਾਨੂੰ ਦੱਸ, ਤੂੰ ਬੰਦਗੀ ਕਿੰਨੀ ਕੁ ਕੀਤੀ ਹੈ ? ਜੇ ਮੈਂ ਇਹ ਕਹਾਂ ਕਿ ਮਾਲਕ ਜੀ ! ਪ੍ਰਭੂ ਜੀ ! ਮੈਨੂੰ ਤਾਂ ਸਾਰੀ ਦੁਨੀਆਂ ਜਾਣਦੀ ਸੀ। ਲੋਕ ਮੇਰੀਆਂ ਸਿਫ਼ਤਾਂ ਕਰਦੇ ਸਨ। ਜੇ ਕੋਈ ਕਹੇ ਕਿ ਮੈਂ ਇਕ ਰਾਜਾ ਸਾਂ ਤਾਂ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਜੇਕਰ ਤੂੰ ਬੰਦਗੀ ਨਹੀਂ ਕੀਤੀ ਤਾਂ ਇਸ ਘਰ ਦੇ ਰਾਜਾ ਉਸ ਘਰ ਵਿਚ ਗੰਦਗੀ ਦੇ ਕੀੜੇ ਬਣ ਜਾਂਦੇ ਹਨ।

ਅੰਦਰ ਨੂੰ ਜਾਨਣ ਵਾਲਿਆਂ ਵਿਚ ਰੱਸ ਭਰਦਾ ਹੈ। ਹਜ਼ੂਰ ਨੇ ਕਿਹਾ ਕਿ ਜੇ ਅਸੀਂ ਅੰਦਰ ਦੇ ਰੱਸ ਨਾਲ ਜੁੜਨਾ ਹੈ ਤਾਂ ਸਭ ਤੋਂ ਪਹਿਲਾਂ ਆਪਣੀ ਜ਼ੁਬਾਨ ਉੱਤੇ ਪ੍ਰਮਾਤਮਾ ਦਾ ਨਾਮ ਲੈ ਕੇ ਆਈਏ। ਫਿਰ ਜ਼ੁਬਾਨ ਨੂੰ ਸੁਆਦ ਆਉਣ ਲੱਗ ਜਾਏਗਾ। ਜੇਕਰ ਅੰਮ੍ਰਿਤ ਸਾਨੂੰ ਦਿੱਤਾ ਹੈ ਤਾਂ ਸਾਨੂੰ ਨਿੱਤਨੇਮ ਦੀਆਂ ਪੰਜ ਬਾਣੀਆਂ ਵੀ ਦਿੱਤੀਆਂ ਹਨ, ਜਿਸ ਨਾਲ ਅੰਮ੍ਰਿਤ ਤਿਆਰ ਕੀਤਾ ਗਿਆ। ਅੰਮ੍ਰਿਤ ਨੂੰ ਸਾਡੇ ਸੀਸ ਵਿਚ ਪਾਇਆ। ਅੰਮ੍ਰਿਤ ਅਤੇ ਪ੍ਰਮਾਤਮਾ ਦਾ ਨਾਮ ਮਨ ਦੀ ਮੈਲ ਨੂੰ ਸਾੜਦਾ ਹੈ। ਦੂਜੀ ਗੱਲ, ਇਸ ਦੇ ਵਿਚ ਇਕਾਗਰਤਾ ਦਿੰਦਾ ਹੈ। ਤੀਜੀ ਕ੍ਰਿਪਾ ਵਰਤਦੀ ਹੈ ਤਾਂ ਨਾਮ ਰੱਸ ਬਣਨ ਲੱਗ ਜਾਂਦਾ ਹੈ।

ਗੁਰਮੁਖੋ ! ਸਿਮਰਨ ਕਰਨ ਵਾਲਾ ਆਪਣੀ ਮਸਤੀ ਵਿਚ ਮਸਤ ਰਹਿੰਦਾ ਹੈ। ਅਸੀਂ ਜਿੰਨੀ ਦੇਰ ਤੱਕ ਖ਼ੁਦ ਨਹੀਂ ਚੱਲਦੇ, ਉੱਨੀ ਦੇਰ ਤੱਕ ਗੱਲ ਨਹੀਂ ਬਣਨੀ। ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਓਟ ਆਸਰਾ ਲੈ ਕੇ ਹਰ ਬੰਦਾ ਆਪਣਾ ਨੇਮ ਬਣਾ ਲਵੇ। ਅਸੀਂ ਜੇਕਰ ਪੰਜ ਮਿੰਟ ਹੀ ਕਿਤੇ ਰੋਜ਼ ਬੈਠ ਜਾਈਏ ਤਾਂ ਉਹਨਾਂ ਪੰਜਾਂ ਮਿੰਟਾਂ ਵਿਚ ਵੀ ਇਕ ਖਿਨ ਤਾਰ ਸਕਦਾ ਹੈ।

ਸਤਿਗੁਰੂ ਕ੍ਰਿਪਾ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਸਾਡੇ ਸਭ ਅੰਦਰ ਕਿਤੇ ਅੰਮ੍ਰਿਤ ਦੀ ਧਾਰਾ ਵਰਸੇ ਤੇ ਸਾਡਾ ਅੰਦਰ ਉਸ ਵਿਚ ਭਿੱਜ ਜਾਵੇ। ਉਹ ਅੰਮ੍ਰਿਤ ਫਿਰ ਇਕੱਲੀ ਜ਼ਬਾਨ ਨਾ ਪੀਵੇ, ਮਨ ਵੀ ਪੀਵੇ। ਆਉ, ਅਸੀਂ ਸਾਰੇ ਗੁਰੂ ਗੋਬਿੰਦ ਸਿੰਘ ਜੀ ਕਲਗੀਆਂ ਵਾਲੇ ਦੀ ਬਖ਼ਸ਼ਿਸ਼ ਅੰਮ੍ਰਿਤ ਦੀ ਦਾਤ ਲਈਏ ਅਤੇ ਗੁਰੂ ਦੇ ਚਰਨਾਂ ਨਾਲ ਜੁੜੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਮਾਧਵੇ ਕਿਆ ਕਹੀਐ ਭ੍ਰਮੁ ਐਸਾ

ਪਰਮ ਸਨਮਾਨ ਯੋਗ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਭੇਖਧਾਰੀ ਲੋਕ ਪ੍ਰਮਾਰਥ ਦੇ ਨਾਮ 'ਤੇ ਬੜਾ ਪਾਖੰਡ ਕਰਦੇ ਹਨ ਅਤੇ ਬਾਹਰਮੁੱਖੀ ਕਿਰਿਆਵਾਂ ਕਰ ਕੇ ਲੋਕਾਂ ਨੂੰ ਠੱਗਣ ਦਾ ਯਤਨ ਕਰਦੇ ਹਨ। ਉਹਨਾਂ ਤੋਂ ਸੁਚੇਤ ਰਹਿਣ ਲਈ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਸਾਨੂੰ ਉਪਦੇਸ਼ ਦਿੱਤਾ ਹੈ।

ਗੁਰਮੁਖੋ ! ਭਰਮ ਦੀ ਨਿਵਿਰਤੀ ਕਰਨ ਲਈ ਅਤੇ ਪਾਖੰਡ ਤੋਂ ਬਚਣ ਲਈ ਜਿੰਨੀ ਦੇਰ ਤੱਕ ਉਸ ਗੱਲ ਦੀ ਤਹਿ ਤੱਕ ਨਹੀਂ ਜਾਵਾਂਗੇ, ਉੱਨੀ ਦੇਰ ਤੱਕ ਸਾਨੂੰ ਸਮਝ ਨਹੀਂ ਪਏਗੀ। ਭਰਮ ਇਕ ਅਜਿਹੀ ਚੀਜ਼ ਹੈ ਕਿ ਇਕ ਵਾਰੀ ਬੰਦਾ ਭਟਕ ਜਾਏ ਤਾਂ ਕਈ ਵਾਰੀ ਪੂਰੀ ਦੀ ਪੂਰੀ ਜ਼ਿੰਦਗੀ ਗ਼ਲਤ ਰਸਤੇ 'ਤੇ ਚਲੀ ਜਾਂਦਾ ਹੈ।

ਭਰਮ ਕੀ ਚੀਜ਼ ਹੈ ? ਰੇਤ ਚਮਕਦੀ ਪਈ ਹੈ। ਜਦੋਂ ਕਿਤੇ ਸੂਰਜ ਦੀਆਂ ਕਿਰਨਾਂ ਰੇਤ ਉੱਤੇ ਪੈਣ, ਪਰ ਕਦੀ ਧਿਆਨ ਨਾਲ ਮਾਰੂਥਲ ਦੇ ਇਲਾਕੇ ਵਿਚ ਜਾ ਕੇ ਦੇਖੋ, ਚਮਕਦੀ ਰੇਤ ਇਸ ਤਰ੍ਹਾਂ ਲੱਗਦੀ ਹੈ ਜਿਵੇਂ ਚਮਕਦਾ ਹੋਇਆ ਪਾਣੀ ਸਾਡੇ ਵੱਲ ਆ ਰਿਹਾ ਹੈ। ਦੇਖੋ, ਸਾਡੀਆਂ ਅੱਖਾਂ ਨੂੰ ਇਹ ਨਜ਼ਰ ਆ ਰਿਹਾ ਹੈ ਕਿ ਪਾਣੀ ਹੈ, ਪਰ ਕਦੀ ਸਾਡੇ ਮਨ ਨੇ ਉਸ ਨੂੰ ਸਵੀਕਾਰਿਆ ਨਹੀਂ। ਮਨ ਕਹਿ ਰਿਹਾ ਹੈ ਕਿ ਮੈਂ ਅੱਖਾਂ ਦੀ ਚਮਕ ਦੇ ਪਿੱਛੇ ਨਹੀਂ ਤੁਰਨਾ। ਪਾਣੀ ਨਹੀਂ ਚਮਕ ਰਿਹਾ। ਅਸਲ ਵਿਚ ਇਹ ਸੂਰਜ ਦੀਆਂ ਕਿਰਨਾਂ ਪੈ ਰਹੀਆਂ ਹਨ ਤੇ ਉਸ ਦੀ ਤਪਸ਼ ਨਾਲ ਜਿਹੜੀ ਚਮਕ ਨਿਕਲ ਰਹੀ ਹੈ, ਉਹ ਸਾਨੂੰ ਪਾਣੀ ਪ੍ਰਤੀਤ ਹੋ ਰਹੀ ਹੈ।

ਇਕ ਜੀਵ ਅਜਿਹਾ ਵੀ ਹੈ ਜਿਹੜਾ ਭਰਮ ਜਾਂਦਾ ਹੈ। ਉਸ ਨੂੰ ਬਾਣੀ ਵਿਚ ਮਹਾਰਾਜ ਨੇ ਮਿਰਗ ਕਿਹਾ ਹੈ, ਹਿਰਨ ਕਿਹਾ ਹੈ। ਉਹ ਚਮਕਦੀ ਹੋਈ ਰੇਤ ਨੂੰ ਪਾਣੀ ਸਮਝ ਕੇ ਉਸ ਵੱਲ ਦੌੜਦਾ ਹੈ। ਸਾਰਾ ਦਿਨ ਉਹ ਦੌੜਦਾ ਹੋਇਆ ਪ੍ਰਾਣ ਤਿਆਗ ਜਾਂਦਾ ਹੈ, ਪਰ ਉਸ

ਨੂੰ ਕਦੀ ਪਾਣੀ ਦੀ ਇਕ ਬੂੰਦ ਵੀ ਨਸੀਬ ਨਹੀਂ ਹੁੰਦੀ। ਉਹ ਭੁੱਲ ਗਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਪ੍ਰੇਮਾ ਭਗਤੀ ਦੇ ਨਾਲ-ਨਾਲ ਹਜ਼ੂਰ ਨੇ ਪਾਖੰਡ ਤੋਂ ਵੀ ਸਾਨੂੰ ਵਰਜਿਆ ਹੈ। ਦਸਮੇਸ਼ ਪਿਤਾ ਜੀ ਦੀ ਬਾਣੀ ਅਸੀਂ ਪੜ੍ਹਦੇ ਹਾਂ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਭ ਤੋਂ ਪਹਿਲੀ ਪਉੜੀ ਪੜ੍ਹੋ। ਹਜ਼ੂਰ ਨੇ ਜਪੁ ਜੀ ਸਾਹਿਬ ਦੀ ਪਹਿਲੀ ਪਉੜੀ ਵਿਚ 'ਨਾ' ਤੋਂ ਗੱਲ ਸ਼ੁਰੂ ਕੀਤੀ ਹੈ।

*ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥* (ਜਪੁ ਜੀ ਸਾਹਿਬ)

ਤੂੰ ਸਾਰਿਆਂ ਨੂੰ ਕਹਿ ਰਿਹਾ ਹੈਂ ਕਿ ਤੀਰਥ ਇਸ਼ਨਾਨ ਕਰੋ। ਉਥੇ ਜਾ ਕੇ ਦਾਨ ਕਰੋ, ਪਰ ਮੈਂ ਤੇਰੀ ਇਸ ਮਨੌਤ ਨੂੰ ਮੰਨਣ ਲਈ ਤਿਆਰ ਨਹੀਂ। ਜੇ ਤੂੰ ਲੱਖਾਂ ਵਾਰੀ ਇਸ਼ਨਾਨ ਕਰ ਲਵੇ ਤਾਂ ਉਸ ਨਾਲ ਸੁੱਚਮਤਾ ਨਹੀਂ ਹੋਵੇਗੀ। ਇਥੇ ਸਵਾਲ ਉਠੇਗਾ ਕਿ ਬਾਣੀ ਨੇ ਇਹ ਵੀ ਕਿਹਾ ਹੈ :

*ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥*

(ਅੰਗ ੬੧੧)

ਸਿੱਖੀ ਵਿਚ ਕਿਹਾ ਗਿਆ ਹੈ ਕਿ ਸਿੱਖ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰੇ। ਚੇਤੇ ਰੱਖਿਉ, ਇਸ "ਸੋਚੈ ਸੋਚਿ ਨ ਹੋਵਈ" ਦੇ ਇਹ ਨਾ ਅਰਥ ਕਰਨ ਲੱਗ ਜਾਈਏ ਕਿ ਸ੍ਰੀ ਗੁਰੂ ਸਾਹਿਬ ਨੇ ਇਸ਼ਨਾਨ ਕਰਨ ਦੀ ਮਨਾਹੀ ਕਰ ਦਿੱਤੀ ਹੈ। ਇਸ਼ਨਾਨ ਇਸ ਕਰਕੇ ਕਰਨਾ ਹੈ ਕਿ ਸਰੀਰ ਦੀ ਸੁਸਤੀ ਵੀ ਉਤਰ ਜਾਏ, ਬਦਨ ਦੀ ਮੈਲ ਵੀ ਉਤਰ ਜਾਏ ਅਤੇ ਹਰ ਆਦਮੀ ਬਿਲਕੁਲ ਚੁਸਤ ਹੋ ਕੇ ਪ੍ਰਮਾਤਮਾ ਦਾ ਸਿਮਰਨ ਕਰ ਸਕੇ। ਜੇ ਸਿਮਰਨ ਕਰੇ ਨਾ ਤੇ ਸਿਰਫ਼ ਪਾਣੀ ਵਿਚ ਟੁੱਭੀ ਮਾਰ ਕੇ ਕਹੇ ਕਿ ਨਾਮ ਜੱਪਣ ਦਾ ਕੀ ਲਾਭ, ਅਸੀਂ ਤਾਂ ਇਸ਼ਨਾਨ ਕਰ ਲਿਆ ਹੈ ਤਾਂ ਮਹਾਰਾਜ ਕਹਿੰਦੇ ਹਨ, ਨਹੀਂ :

*ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥*

ਅਗਲਾ ਬਚਨ ਹੈ :

*ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥* (ਜਪੁ ਜੀ ਸਾਹਿਬ)

ਆਦਮੀ ਸੋਚਦਾ ਹੈ ਕਿ ਮੈਂ ਮੋਨ ਧਾਰਨ ਕਰ ਲਿਆ ਹੈ, ਮੈਂ ਕਿਸੇ ਨਾਲ ਬੋਲਣਾ ਨਹੀਂ। ਵੈਸੇ ਤਾਂ ਇਕ ਗੱਲ ਬੜੀ ਚੰਗੀ ਹੈ ਕਿ ਜ਼ਬਾਨ ਦੀ ਚੁੱਪ ਸੁੱਖ ਵੀ ਬੜਾ ਦਿੰਦੀ ਹੈ। ਪਰ ਜੇ ਬੰਦਾ ਇਹ ਕਹਿਣ ਲੱਗ ਪਵੇ ਕਿ ਮੈਂ ਬਿਲਕੁਲ ਚੁੱਪ ਧਾਰਨ ਕਰ ਲਈ, ਮੈਂ ਇੰਨੇ ਸਾਲ ਦਾ ਮੋਨ ਧਾਰਨ ਕਰ ਲਿਆ ਤਾਂ ਮਹਾਰਾਜ ਕਹਿੰਦੇ ਹਨ ਕਿ ਤੂੰ ਮੋਨ ਤਾਂ ਰੱਖ ਲਿਆ ਹੈ, ਜਿਸ ਚੀਜ਼ ਦੀ ਤੈਨੂੰ ਲੋੜ ਪਈ, ਤੂੰ ਕਾਗ਼ਜ਼ ਉੱਤੇ ਲਿਖ ਦਿੱਤਾ, ਪਰ ਇਹ ਗੱਲ ਚੇਤੇ ਰੱਖੀਂ ਕਿ ਤੇਰੀ ਸਰੀਰਕ ਤੌਰ 'ਤੇ ਜ਼ਬਾਨ ਚੁੱਪ ਕੀਤੀ ਹੈ, ਪਰ ਮਨ ਨਹੀਂ ਚੁੱਪ ਕੀਤਾ। ਜੇ ਮਨ ਚੁੱਪ ਕੀਤਾ ਹੁੰਦਾ

ਤਾਂ ਸਲੇਟ ਉੱਤੇ ਲਿਖ ਕੇ ਕਿਉਂ ਦੇ ਦਿੰਦਾ ? ਮੋਨੀ ਸੱਜਣ, ਹਮੇਸ਼ਾ ਜਦੋਂ ਚੀਜ਼ ਦੀ ਲੋੜ ਪਵੇ ਤਾਂ ਉਹ ਲਿਖ ਕੇ ਦੇਣਗੇ। ਲਿਖਿਆ ਤਾਂ ਹੀ ਜਾਏਗਾ ਜੇ ਪਹਿਲਾਂ ਅੰਦਰ ਖ਼ਿਆਲ ਪੈਦਾ ਹੋਇਆ ਹੈ, ਪਰ ਖ਼ਿਆਲਾਂ ਦੇ ਪੱਖੋਂ ਮਨ ਬਿਲਕੁਲ ਚੁੱਪ ਨਹੀਂ ਹੋਇਆ।

ਦੇਖੋ, ਪ੍ਰਮਾਤਮਾ ਨੇ ਸਾਡੇ ਉੱਤੇ ਬੜੀ ਦਇਆ ਕੀਤੀ ਹੈ। ਘਰ ਹੋਵੇ, ਬਿਜ਼ਨਸ ਹੋਵੇ, ਬਸ, ਅਸੀਂ ਗਲੇ ਤੋਂ ਉੱਪਰ ਜਿਹੜਾ ਚਿਹਰਾ ਹੈ, ਇਸ ਦੀ ਬਣਤਰ ਵੱਲ ਥੋੜਾ ਜਿਹਾ ਦੇਖੀਏ। ਪ੍ਰਮਾਤਮਾ ਨੇ ਜਿਹੜਾ ਵੀ ਚਿਹਰਾ ਬਣਾਇਆ ਹੈ, ਉਸ ਨੇ ਇਸ ਗਰਦਨ ਦੇ ਉੱਪਰ ਸੱਤ ਇੰਦਰੇ ਰੱਖ ਦਿੱਤੇ ਹਨ—ਦੋ ਅੱਖਾਂ ਹਨ, ਦੋ ਕੰਨ ਹਨ, ਦੋ ਨਾਸਿਕਾਵਾਂ ਹਨ ਤੇ ਇਕ ਪ੍ਰਮਾਤਮਾ ਨੇ ਮੂੰਹ ਰੱਖ ਦਿੱਤਾ ਹੈ। ਇਸ ਦਾ ਕੀ ਕਾਰਨ ਹੈ ? ਸਾਰਾ ਕੁਝ ਦੋ-ਦੋ ਰੱਖਿਆ, ਪਰ ਜ਼ਬਾਨ ਇਕ ਰੱਖੀ। ਮੂੰਹ ਇਕ ਬਣਾਇਆ ਤਾਂ ਇਸ ਦਾ ਕੋਈ ਭਾਵ ਸੀ।

ਇਕ ਸਿਆਣੇ ਵਿਦਵਾਨ ਨੇ ਕਿਹਾ ਕਿ ਪ੍ਰਮਾਤਮਾ ਨੇ ਕੰਨ ਇਸ ਕਰ ਦੇ ਦੋ ਦਿੱਤੇ ਹਨ ਕਿ ਭਲੇ ਸੱਜਣਾ ! ਤੂੰ ਸੁਣਨ ਦੀ ਆਦਤ ਜ਼ਿਆਦਾ ਪਾਈ ਹੈ ਤੇ ਜ਼ਬਾਨ ਇਸ ਕਰਕੇ ਇਕ ਦਿੱਤੀ ਹੈ ਕਿ ਤੂੰ ਬੋਲਣ ਦੀ ਆਦਤ ਘੱਟ ਪਾਈ ਹੈ। ਦੋ ਵਾਰੀ ਕਿਸੇ ਵੱਲ ਦੇਖੀਂ ਤੇ ਇਕ ਵਾਰੀ ਕਿਸੇ ਬਾਰੇ ਆਪਣੇ ਸੁਝਾਵ ਦੇਈਂ। ਸੱਚਾਈ ਇਹ ਹੈ ਕਿ ਦੋ ਵਾਰੀ ਕਿਸੇ ਨੇ ਸੁਨਣਾ ਤਾਂ ਕੀ, ਦੋ ਵਾਰੀ ਕਿਸੇ ਵੱਲ ਦੇਖਣਾ ਤਾਂ ਕੀ, ਅੱਜ ਤਾਂ ਬੰਦਾ ਨਾ ਕਿਸੇ ਬਾਰੇ ਦੇਖਦਾ ਹੈ, ਨਾ ਕਿਸੇ ਬਾਰੇ ਦੋ ਵਾਰੀ ਸੁਣਦਾ ਹੈ। ਬਸ, ਜੋ ਕੁਝ ਉਸ ਦੀ ਜ਼ਬਾਨ ਵਿਚ ਆਉਂਦਾ ਹੈ, ਉਹੀ ਕੁਝ ਲੋਕਾਂ ਨੂੰ ਲੈਕਚਰ ਦੇਈ ਜਾ ਰਿਹਾ ਹੈ। ਕਹਿਣ ਲੱਗੇ :

*ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥* (ਜਪੁ ਜੀ ਸਾਹਿਬ)

ਸਾਰੇ ਪੁਰੀਆਂ ਦੇ ਧਨ ਪਦਾਰਥ ਕਿਸੇ ਦੇ ਘਰ ਵਿਚ ਆ ਜਾਣ ਤਾਂ ਕੀ ਉਸ ਆਦਮੀ ਦੀ ਭੁੱਖ ਖ਼ਤਮ ਹੋ ਜਾਏਗੀ ? ਆਦਮੀ ਦੀ ਭੁੱਖ ਕੀ ਇੰਨੇ ਪਦਾਰਥ ਇਕੱਠੇ ਕਰਨ ਦੇ ਨਾਲ ਮੁੱਕ ਸਕਦੀ ਹੈ ? ਮਹਾਰਾਜ ਕਹਿੰਦੇ ਹਨ, ਨਹੀਂ।

ਸਮਾਜ ਦੀ ਚੁੱਪ ਨਾਲ ਮਨ ਦੀ ਚੁੱਪ ਨਹੀਂ। ਸਰੀਰ ਦੀ ਸੁੱਚਮਤਾ ਨਾਲ ਮਨ ਦੀ ਸੁੱਚਮਤਾ ਨਹੀਂ। ਬਾਹਰ ਦੇ ਪਦਾਰਥ ਇਕੱਠੇ ਕਰਨ ਨਾਲ ਕਦੀ ਮਨ ਅੰਦਰ ਸੰਤੋਖ ਨਹੀਂ ਹੁੰਦਾ।

*ਸਹਸ ਸਿਆਣਪਾ ਲਖ ਹੋਹਿ*

ਬੰਦੇ ਕੋਲ ਲੱਖਾਂ ਹਜ਼ਾਰਾਂ ਸਿਆਣਪਾਂ ਹੋਣ।

*ਤ ਇਕ ਨ ਚਲੈ ਨਾਲਿ॥* (ਜਪੁ ਜੀ ਸਾਹਿਬ)

ਉਹਨਾਂ ਸਿਆਣਪਾਂ ਵਿਚੋਂ ਇਕ ਵੀ ਸਿਆਣਪ ਅੱਗੇ ਪ੍ਰਮਾਤਮਾ ਦੇ ਘਰ ਵਿਚ ਨਹੀਂ ਚੱਲੇਗੀ। ਇਸ ਦਾ ਮਤਲਬ ਪਹਿਲੀ ਪਉੜੀ ਦੀਆਂ ਇਹਨਾਂ ਤੁੱਕਾਂ ਵਿਚ ਗੁਰੂ ਨਾਨਕ ਦੇਵ

ਜੀ ਨੇ ਇਕ ਗੱਲ ਸਪੱਸ਼ਟ ਕਰ ਦਿੱਤੀ ਹੈ ਕਿ ਇਸ ਭੇਖ ਤੋਂ ਬਚੀਂ। ਕੇਵਲ ਸੁੱਚਮਤਾ, ਕੇਵਲ ਚੁੱਪ, ਕੇਵਲ ਸਿਆਣਪਾਂ ਤੇ ਕੇਵਲ ਬਾਹਰਮੁੱਖੀ ਪਦਾਰਥਾਂ ਦੇ ਨਾਲ ਤੇਰਾ ਪਾਰ ਉਤਾਰਾ ਨਹੀਂ ਹੋਣਾ।

ਆਸਾ ਦੀ ਵਾਰ ਆਪ ਰੋਜ਼ ਸੁਣਦੇ ਹੋਵੋਗੇ। ਆਸਾ ਦੀ ਵਾਰ ਸੁਣਨੀ ਤੇ ਆਸਾ ਦੀ ਵਾਰ ਦੇ ਅਰਥ ਕਰਨੇ ਅਤੇ ਜੇਕਰ ਉਸ ਦੇ ਅਰਥ ਕੀਤੇ ਹੋਏ ਸੁਣ ਲਈਏ ਤਾਂ ਮੇਰਾ ਖ਼ਿਆਲ ਹੈ ਅੱਧੇ ਤੋਂ ਜ਼ਿਆਦਾ ਉਸ ਦੇ ਅਰਥ ਸੁਣ ਵੀ ਨਹੀਂ ਸਕਦੇ। ਕਿਉਂਕਿ ਆਸਾ ਦੀ ਵਾਰ ਵਿਚ ਉਹ ਸੱਚਾਈ ਹੈ ਬਾਬੇ ਨਾਨਕ ਸਤਿਗੁਰੂ ਦੀ, ਜਿਸ ਦੇ ਵਿਚ ਪੰਡਿਤ ਵੀ ਆ ਗਿਆ, ਕਾਜ਼ੀ ਵੀ ਆ ਗਿਆ, ਰਾਜਨੀਤਿਕ ਬੰਦਾ ਵੀ ਆ ਗਿਆ ਅਤੇ ਉਸ ਵਿਚ ਸਾਡੇ ਪਰਿਵਾਰ ਦੇ ਕਰਮ-ਕਾਂਡ ਵੀ ਆ ਗਏ। ਉਸ ਵਿਚ ਅਸੀਂ ਪੜ੍ਹਦੇ ਹਾਂ :

*ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥* (ਆਸਾ ਦੀ ਵਾਰ)

ਜੇ ਕੋਈ ਠੱਗ ਕਿਸੇ ਦੇ ਘਰ ਵਿਚੋਂ ਠੱਗ ਕੇ ਰੁਪਈਆ ਲਿਆਵੇ ਤੇ ਪ੍ਰੋਹਤ ਨੂੰ ਬੁਲਾ ਕੇ ਕਹੇ ਕਿ ਮੈਂ ਆਪਣੇ ਪਿੱਤਰਾਂ ਦੇ ਨਮਿੱਤ ਸ਼ਰਾਧ ਕਰਾਉਣਾ ਹੈ ਤਾਂ ਮਹਾਰਾਜ ਕਹਿੰਦੇ ਹਨ, ਜਿਸ ਦੇ ਘਰੋਂ ਤੂੰ ਚੋਰੀ ਕਰਕੇ ਰੁਪਈਆ ਲੈ ਕੇ ਆਇਆ ਹੈਂ, ਜੇਕਰ ਇਸ ਬ੍ਰਾਹਮਣ ਨੂੰ, ਇਸ ਪੁਜਾਰੀ ਨੂੰ, ਇਸ ਪੰਡਿਤ ਨੂੰ ਸਰਾਧ ਖੁਆਇਆਂ ਤੇਰੇ ਪਿੱਤਰਾਂ ਤੱਕ ਪਹੁੰਚ ਜਾਏ ਤਾਂ ਯਾਦ ਰੱਖੀਂ, ਜੇ ਇਹ ਭੋਜਨ ਤੇਰੇ ਪਿੱਤਰਾਂ ਅੱਗੇ ਚਲਾ ਗਿਆ ਤਾਂ ਜਿਸ ਘਰ ਦੇ ਵਿਚੋਂ ਤੂੰ ਚੋਰੀ ਕਰਕੇ ਆਇਆ ਹੈਂ, ਉਸ ਦੇ ਪਿੱਤਰ ਵੀ ਅੱਗੇ ਬੈਠੇ ਹੋਣਗੇ। ਕਮਲਿਆ ! ਤੂੰ ਆਪ ਤਾਂ ਚੋਰ ਬਣਿਆ ਹੀ ਬਣਿਆ, ਅੱਗੇ ਸਵਰਗ ਵਿਚ ਵੀ ਉਹ ਪਿੱਤਰ ਤੇਰੇ ਪਿੱਤਰਾਂ ਤੋਂ ਭੋਜਨ ਖੋਹ ਕੇ ਕਹਿਣਗੇ, ਐ ਪਿੱਤਰੋ ! ਤੁਹਾਡੀ ਔਲਾਦ ਨੇ ਸਾਡੇ ਘਰ ਚੋਰੀ ਕੀਤੀ ਹੈ। ਮਹਾਰਾਜ ਕਹਿੰਦੇ ਹਨ ਕਿ ਆਪ ਤਾਂ ਚੋਰ ਸੀ ਤੇ ਪਿੱਤਰ ਵੀ ਚੋਰ ਬਣਾ ਦਿੱਤੇ। ਇਸ ਦਾ ਮਤਲਬ ਮਹਾਰਾਜ ਸਮਝਾਉਂਦੇ ਹਨ ਕਿ ਚੰਗੀ ਕਿਰਤ ਕਰ। ਅੱਗੇ ਤਾਂ ਨਾਮ ਨੇ ਹੀ ਚੱਲਣਾ ਹੈ।

*ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥*
*ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥* (ਆਸਾ ਦੀ ਵਾਰ)

ਜਿਹੜਾ ਅੰਨ ਖਾਣ ਵਾਲਾ ਸੀ, ਉਸ ਨੇ ਸੁਆਦ ਲੈ ਕੇ ਖਾਧਾ। ਮਹਾਰਾਜ ਕਹਿੰਦੇ ਹਨ, ਚੇਤੇ ਰੱਖਿਉ, ਜਿਹੜਾ ਚੋਰੀ ਦਾ ਸਾਮਾਨ ਖ਼ਰੀਦਦਾ ਹੈ, ਕਈ ਵਾਰੀ ਪੁਲਿਸ ਉਸ ਨੂੰ ਵੀ ਜੇਲ੍ਹ ਵਿਚ ਸੁੱਟ ਦਿੰਦੀ ਹੈ। ਜਿਹੜਾ ਚੋਰੀ ਦੇ ਸਾਮਾਨ ਦੀ ਦਲਾਲੀ ਕਰਦਾ ਹੈ, ਉਹ ਦਲਾਲ ਵੀ ਕਈ ਵਾਰੀ ਫੱਸ ਜਾਂਦਾ ਹੈ। ਮਹਾਰਾਜ ਕਹਿਣ ਲੱਗੇ, ਐ ਚੋਰੀ ਦਾ ਸਾਮਾਨ ਖਾਣ ਵਾਲੇ ਪ੍ਰੋਹਿਤ, ਪੁਜਾਰੀ ! ਚੇਤੇ ਰੱਖੀਂ, ਤੂੰ ਵਿਚ ਦਲਾਲ ਬਣਿਆ ਹੋਇਆ ਹੈਂ। ਤੇਰੇ ਹੱਥ ਵੀ ਵੱਢੇ ਜਾਣਗੇ, ਕਿਉਂਕਿ ਤੂੰ ਚੋਰੀ ਦੀ ਦਲਾਲੀ ਕੀਤੀ ਹੈ :

*ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥*
*ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥*

(ਆਸਾ ਦੀ ਵਾਰ)

ਅੱਗੇ ਤਾਂ ਤੈਨੂੰ ਉਹ ਕੁਝ ਮਿਲੇਗਾ ਜੋ ਤੂੰ ਇਸ ਦੇਹ ਵਿਚ ਰਹਿੰਦਿਆਂ ਸਿਮਰਨ ਕੀਤਾ, ਬੰਦਗੀ ਕੀਤੀ ਤੇ ਕੀਤੀ ਹੋਈ ਕਮਾਈ ਵਿਚੋਂ ਜੇਕਰ ਤੂੰ ਕਿਸੇ ਦਾ ਭਲਾ ਕਰਕੇ ਗਿਆ ਹੋਵੇਂ।

ਇਕ ਸੇਵਕ ਹੈ ਤਾਂ ਉਸ ਦਾ ਗੁਰੂ ਉਸ ਦੇ ਨਾਲ ਹੈ। ਚੇਲਾ ਸਾਜ਼ ਵਜਾਉਂਦਾ ਹੈ ਤੇ ਗੁਰੂ ਉਸ ਸਾਜ਼ ਦੀ ਆਵਾਜ਼ ਉੱਤੇ ਨੱਚਣ ਲੱਗ ਪੈਂਦਾ ਹੈ। ਮਹਾਰਾਜ ਕਹਿੰਦੇ ਹਨ :

*ਵਾਇਨਿ ਚੇਲੇ ਨਚਨਿ ਗੁਰ॥ ਪੈਰ ਹਲਾਇਨ ਫੇਰਨ੍ਹਿ ਸਿਰ॥*
*ਉਡਿ ਉਡਿ ਰਾਵਾ ਝਾਟੈ ਪਾਇ॥ ਵੇਖੈ ਲੋਕੁ ਹਸੈ ਘਰਿ ਜਾਇ॥*
*ਰੋਟੀਆ ਕਾਰਣਿ ਪੂਰਹਿ ਤਾਲ॥ ਆਪੁ ਪਛਾੜਹਿ ਧਰਤੀ ਨਾਲਿ॥*

(ਆਸਾ ਦੀ ਵਾਰ)

ਇਹ ਪਾਖੰਡ ਗੁਰੂ ਨੂੰ ਪ੍ਰਵਾਨ ਨਹੀਂ। ਜੇਕਰ ਕਿਸੇ ਦੇ ਘਰ ਵਿਚ ਬੱਚਾ ਜਨਮ ਲੈਂਦਾ ਹੈ ਤਾਂ ਉਸ ਦੇ ਲਈ ਆਮ ਤੌਰ 'ਤੇ ਦੋ ਸ਼ਬਦ ਹਨ—ਇਕ ਸੂਤਕ ਤੇ ਇਕ ਪਾਤਕ। ਸੂਤਕ ਦਾ ਸੰਬੰਧ ਹੈ ਜਨਮ ਨਾਲ ਤੇ ਪਾਤਕ ਦਾ ਸੰਬੰਧ ਹੈ ਮੌਤ ਨਾਲ। ਜਦੋਂ ਘਰ ਵਿਚ ਸੂਤਕ ਆ ਜਾਵੇ ਤਾਂ ਮਹਾਰਾਜ ਜੀ ਨੇ ਕਿਹਾ, ਦੇਖ ਉਏ ਭਾਈ, ਤੇਰੇ ਤਾਂ ਪੂਰੇ ਸਰੀਰ ਨੂੰ ਸੂਤਕ ਲੱਗ ਗਿਆ ਹੈ। ਉਹ ਕਿਵੇਂ ? ਅਸੀਂ ਬਾਣੀ ਵਿਚ ਪੜ੍ਹਦੇ ਹਾਂ :

*ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ॥*
*ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ॥*
*ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ॥*
*ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ॥*

(ਆਸਾ ਦੀ ਵਾਰ)

ਸੂਤਕ ਦੀ ਪਰਿਭਾਸ਼ਾ ਕੀ ਦਿੱਤੀ ਹੈ ? ਕਹਿਣ ਲੱਗੇ, ਜਦੋਂ ਤੇਰੇ ਅੰਦਰ ਲਾਲਚ ਆਉਂਦਾ ਹੈ, ਉਦੋਂ ਤੇਰੇ ਮਨ ਨੂੰ ਸੂਤਕ ਲੱਗ ਜਾਂਦਾ ਹੈ। ਜਦੋਂ ਤੇਰੀਆਂ ਅੱਖਾਂ ਪਰਾਏ ਰੂਪ ਨੂੰ ਦੇਖਦੀਆਂ ਹਨ ਤਾਂ ਤੇਰੀਆਂ ਅੱਖਾਂ ਨੂੰ ਸੂਤਕ ਲੱਗ ਜਾਂਦਾ ਹੈ। ਜਦੋਂ ਜ਼ਬਾਨ ਕੂੜ ਬੋਲਦੀ ਹੈ ਤਾਂ ਤੇਰੀ ਜ਼ਬਾਨ ਨੂੰ ਸੂਤਕ ਲੱਗ ਜਾਂਦਾ ਹੈ। ਜਦੋਂ ਤੂੰ ਚੁਗਲੀਆਂ ਕਰ-ਕਰ ਕੇ, ਚੁਗਲੀਆਂ ਸੁਣ-ਸੁਣ ਕੇ ਲੋਕਾਂ ਦਾ ਹੱਕ ਖੋਹ-ਖੋਹ ਕੇ ਖਾਂਦਾ ਹੈਂ ਤਾਂ ਉਦੋਂ ਤੇਰੇ ਕੰਨਾਂ ਨੂੰ ਸੂਤਕ ਲੱਗ ਜਾਂਦਾ ਹੈ। ਇਸ ਦਾ ਮਤਲਬ ਕਿ ਸੱਚਾਈ ਧਰਮ ਤੋਂ ਅਗਾਂਹ ਕਰਨ ਲਈ ਮਹਾਰਾਜ ਜੀ ਨੇ ਪਾਖੰਡ ਤੋਂ ਵੀ ਸਾਨੂੰ ਬਚਾਇਆ।

ਗੁਰੂ ਕਲਗੀਧਰ ਸਾਹਿਬ ਜੀ ਨੇ ਕੁਝ ਬਚਨ ਕਹੇ ਹਨ। ਅੱਜ ਸਾਡਾ ਤਰੀਕਾ ਕੀ ਹੈ ? ਸਭ ਤੋਂ ਵੱਡੀ ਗੱਲ ਹੈ ਨਾਮ। ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਕਿਸੇ ਨੂੰ ਇੰਨੀ ਮਹਾਨਤਾ ਨਹੀਂ ਦਿੱਤੀ ਗਈ। ਇਕ ਪ੍ਰਮਾਤਮਾ ਦਾ ਕੀਰਤਨ ਤੇ ਦੂਸਰਾ ਨਾਮ। ਜੇ ਨਾਮ ਤੇ ਕੀਰਤਨ ਨਹੀਂ ਤਾਂ ਬਾਹਰ ਦਾ ਧਰਮ ਸਿਰਫ਼ ਦਿਖਾਵੇ ਦਾ ਧਰਮ ਰਹਿ ਜਾਏਗਾ। ਬਾਬਾ ਜੀ ਨੇ ਤਾਂ ਜਪੁ ਜੀ ਸਾਹਿਬ ਵਿਚ ਕਿਹਾ ਹੈ ਕਿ :

*ਵਡਾ ਸਾਹਿਬੁ ਊਚਾ ਥਾਉ॥ ਊਚੇ ਉਪਰਿ ਊਚਾ ਨਾਉ॥*

(ਜਪੁ ਜੀ ਸਾਹਿਬ)

ਉੱਚੇ ਤੋਂ ਉੱਚਾ ਉਸ ਦਾ ਨਾਮ ਹੈ। ਨਾਮ ਤੋਂ ਉੱਚਾ ਹੋਰ ਕੋਈ ਨਹੀਂ।

*ਪ੍ਰਭ ਕਾ ਸਿਮਰਨੁ ਸਭ ਤੇ ਊਚਾ॥* (ਸੁਖਮਨੀ ਸਾਹਿਬ)

ਇਸ ਦਾ ਮਤਲਬ ਹੈ ਕਿ ਬਾਕੀ ਸਾਰਾ ਕੁਝ ਇਸ ਤੋਂ ਥੱਲੇ ਹੈ। ਸਾਰੇ ਧਰਮ ਦੇ ਕਰਮਾਂ ਵਿਚੋਂ ਸ਼੍ਰੋਮਣੀ ਕਰਮ ਹੈ ਕੀਰਤਨ ਕਰਨਾ। ਕੀਰਤਨ ਕਰਨਾ, ਨਾਮ ਜੱਪਣਾ।

ਅੱਜ ਸਾਡਾ ਬਾਹਰਮੁੱਖੀ ਦਿਖਾਵਾ ਕੀ ਹੈ ? ਇਕ ਆਦਮੀ ਮੰਨ ਲਉ ਕੁਝ ਖ਼ੁਰਾਕ ਆਪਣੀ ਨਿਰਧਾਰਤ ਕਰਦਾ ਹੈ ਤੇ ਦੂਸਰੇ ਆਦਮੀ ਉਸ ਦੀ ਖ਼ੁਰਾਕ ਨੂੰ ਸਮਾਜ ਵਿਚ ਲੈ ਜਾਂਦੇ ਹਨ। ਇਹ ਬਾਬਾ ਜੀ, ਇਹ ਭਾਈ ਸਾਹਿਬ ਜੀ ਕਦੀ ਰੋਟੀ ਨਹੀਂ ਖਾਂਦੇ, ਸਿਰਫ਼ ਦੁੱਧ ਹੀ ਪੀਂਦੇ ਹਨ। ਹੁਣ ਦੁੱਧ ਪੀਣਾ ਕੋਈ ਮਾੜੀ ਗੱਲ ਨਹੀਂ, ਪਰ ਇਹ ਪ੍ਰਚਾਰਣ ਤੁਰ ਪੈਣਾ ਕਿ ਇਹ ਭੋਜਨ ਨਹੀਂ ਛੱਕਦੇ, ਇਹ ਸਿਰਫ਼ ਦੁੱਧ ਪੀਂਦੇ ਹਨ। ਮਹਾਰਾਜ ਕਹਿੰਦੇ ਹਨ, ਉਏ ਭਾਈ ਸੱਜਣੋ ! ਇਕੱਲਾ ਦੁੱਧ ਪੀਣਾ ਬ੍ਰਹਮ ਗਿਆਨੀ ਦੀ ਨਿਸ਼ਾਨੀ ਨਹੀਂ। ਜੇ ਦੁੱਧ ਪੀਣਾ ਹੀ ਬ੍ਰਹਮ ਗਿਆਨੀ ਹੋਵੇ ਤਾਂ ਛੇ ਮਹੀਨੇ ਤੱਕ ਬੱਚਾ ਮਾਂ ਦੇ ਸੀਨੇ ਵਿਚੋਂ ਖ਼ੁੱਦ ਦੁੱਧ ਚੁੰਗਦਾ ਹੈ, ਦੂਜੀ ਕੋਈ ਵੀ ਚੀਜ਼ ਨਹੀਂ ਪੀ ਰਿਹਾ। ਛੇ ਮਹੀਨੇ ਜਿਸ ਬੱਚੇ ਨੇ ਮਾਂ ਦਾ ਦੁੱਧ ਪੀਤਾ ਤਾਂ ਉਦੋਂ ਕਿਉਂ ਨਾ ਉਹ ਬ੍ਰਹਮ ਗਿਆਨੀ ਬਣ ਗਿਆ ? ਫਿਰ ਤਾਂ ਬੱਚੇ ਸਾਰੇ ਬ੍ਰਹਮ ਗਿਆਨੀ ਹੋਣ, ਕਿਉਂਕਿ ਉਹ ਤਾਂ ਦੁੱਧ ਪੀਂਦੇ ਹਨ।

ਮਹਾਰਾਜ ਨੇ ਦੂਜਾ ਬਚਨ ਕਿਹਾ ਕਿ ਕੋਈ ਇਹ ਕਹੇ ਕਿ ਮੈਂ ਅੰਨ ਨਹੀਂ ਸੇਵਨ ਕਰਦਾ, ਮੈਂ ਸਿਰਫ਼ ਕੰਦ-ਮੂਲ ਖਾਂਦਾ ਹਾਂ, ਮੈਂ ਪੱਤੇ ਖਾਂਦਾ ਹਾਂ। ਦੇਖੋ, ਸਰੀਰ ਦੀ ਤੰਦਰੁਸਤੀ ਲਈ ਖਾਣਾ ਕੋਈ ਹੋਰ ਚੀਜ਼ ਹੈ ਅਤੇ ਉਸ ਖ਼ੁਰਾਕ ਨੂੰ ਧਰਮ ਦੇ ਨਾਮ ਥੱਲੇ ਲੋਕਾਂ ਨੂੰ ਕਹਿਣ ਲੱਗ ਪੈਣਾ ਕਿ ਮੈਂ ਕੇਵਲ ਜੰਗਲਾਂ ਵਿਚ ਰਹਿੰਦਾ ਹਾਂ, ਜੰਗਲ ਦੇ ਤਿਣਕੇ, ਜੰਗਲ ਦੇ ਫਲ ਹੀ ਖਾਂਦਾ ਹਾਂ ਤਾਂ ਧੰਨ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਇਕ ਗੱਲ ਚੇਤੇ ਰੱਖੀਂ ਕਿ ਜੇ ਇਕੱਲਾ ਘਾਹ-ਫੂਸ ਖਾਣਾ ਹੀ ਬ੍ਰਹਮ ਗਿਆਨ ਹੋਵੇ ਤਾਂ ਬਲਦ ਤਾਂ ਸਾਰੀ ਜ਼ਿੰਦਗੀ ਵਿਚਾਰੇ ਕੱਖ ਖਾਂਦੇ ਰਹਿੰਦੇ ਹਨ। ਉਹ ਤਾਂ ਗੱਡੇ ਵਾਹੁੰਦੇ ਹਨ, ਉਹਨਾਂ ਦਾ ਛੁਟਕਾਰਾ ਤਾਂ ਉਸ ਤੋਂ ਨਾ ਹੀ ਹੋਇਆ। ਮਹਾਰਾਜ ਕਹਿੰਦੇ ਹਨ, ਜਿਹੜੇ ਲੋਕ ਬ੍ਰਹਮਚਾਰੀ ਹਨ, ਆਪਣੇ ਆਪ ਨੂੰ

ਕਹਿੰਦੇ ਹਨ ਕਿ ਅਸੀਂ ਗ੍ਰਹਿਸਤ ਤੋਂ ਨਿਰਲੇਪ ਹਾਂ, ਉਹਨਾਂ ਵਿਚ ਅਤੇ ਹਿਜੜੇ ਵਿਚ ਅੰਤਰ ਕੀ ਹੈ ?

ਧੰਨ ਗੁਰੂ ਗੋਬਿੰਦ ਸਿੰਘ ਜੀ ਕੁਬੁੱਧ ਤੋਂ ਹਟਾਅ ਕੇ ਸਾਨੂੰ ਸੱਚ ਧਰਮ ਵੱਲ ਜੋੜਨ ਆਏ ਹਨ। ਧੰਨ ਗੁਰੂ ਗੋਬਿੰਦ ਸੰਘ ਜੀ ਕਹਿੰਦੇ ਹਨ ਕਿ ਮੈਂ ਇਸ ਨੂੰ ਬਿਲਕੁਲ ਹੀ ਬਰਦਾਸ਼ਤ ਨਹੀਂ ਕਰਾਂਗਾ। ਕੁਝ ਪੰਥ ਅਜਿਹੇ ਹਨ, ਜਿਹੜੇ ਬਾਹਰਮੁੱਖੀ ਗੰਦਗੀ ਨੂੰ ਬਹੁਤ ਸਵੀਕਾਰਦੇ ਹਨ। ਇਕ ਆਘੋਰੀ ਮੱਤ ਹੈ, ਉਹ ਗੰਦਗੀ ਵਿਚ ਰਹਿਣਾ ਹੀ ਸਵੀਕਾਰਦੇ ਹਨ। ਮਹਾਰਾਜ ਕਹਿੰਦੇ ਹਨ, ਜੇ ਗੰਦਗੀ ਵਿਚ ਰਹਿ ਕੇ ਤੈਨੂੰ ਰੂਹਾਨੀਅਤ ਮਿਲਦੀ ਹੈ ਤਾਂ ਸੂਰ ਵਿਚਾਰਾ ਸਾਰੀ ਜ਼ਿੰਦਗੀ ਦੁਰਕਾਰਿਆ ਜਾਂਦਾ ਹੈ। ਉਸ ਨੂੰ ਤਾਂ ਗਿਆਨ ਹੀ ਨਹੀਂ ਹੋਇਆ। ਜੇ ਤੂੰ ਪਿੰਡੇ ਉੱਪਰ ਬਿਭੂਤੀ ਮੱਲੀ ਫਿਰਦਾ ਹੈਂ ਤਾਂ ਕਦੀ ਹਾਥੀਆਂ ਵੱਲ ਝਾਤੀ ਮਾਰ। ਉਹ ਮਿੱਟੀ ਵਿਚ ਲੇਟਦੇ ਹਨ। ਉਹਨਾਂ ਦੇ ਤਨ ਮਿੱਟੀ ਨਾਲ ਭਰੇ ਹੁੰਦੇ ਹਨ। ਉਹ ਤਾਂ ਬਿਭੂਤੀ ਹਰ ਵੇਲੇ ਮੱਲੀ ਫਿਰਦੇ ਹਨ, ਕੀ ਉਹ ਬ੍ਰਹਮ ਗਿਆਨੀ ਹਨ ? ਜੇ ਤੂੰ ਕਹੇਂ ਕਿ ਮੈਂ ਘਰ ਵਿਚ ਨਹੀਂ ਰਹਿੰਦਾ, ਮੈਂ ਤਾਂ ਸ਼ਮਸ਼ਾਨ ਭੂਮੀ ਵਿਚ ਰਹਿੰਦਾ ਹਾਂ ਤਾਂ ਮਹਾਰਾਜ ਕਹਿੰਦੇ ਹਨ ਕਿ ਗਿੱਦੜ ਵੱਲ ਝਾਤੀ ਮਾਰ। ਜਦੋਂ ਲੋਕੀ ਰਾਤ ਨੂੰ ਸੌਂ ਜਾਂਦੇ ਹਨ ਤਾਂ ਗਿੱਦੜ ਸ਼ਮਸ਼ਾਨ ਭੂਮੀ ਵਿਚ ਚੱਕਰ ਮਾਰਦਾ ਹੈ। ਜੇ ਕਹੇਂ ਕਿ ਮੈਂ ਨਹੀਂ ਪਰਿਵਾਰ ਨੂੰ ਪਸੰਦ ਕਰਦਾ, ਮੈਂ ਰਿਸ਼ਤੇਦਾਰ ਛੱਡ ਦਿੱਤੇ ਹਨ। ਮੈਂ ਸੰਸਾਰ ਛੱਡ ਦਿੱਤਾ ਹੈ ਤਾਂ ਮਹਾਰਾਜ ਕਹਿਣ ਲੱਗੇ ਕਿ ਉੱਲੂ ਵੱਲ ਝਾਤੀ ਮਾਰ। ਉੱਲੂ ਉਥੇ ਹੀ ਬੈਠਦਾ ਹੈ, ਜਿਥੇ ਉਜਾੜੇ ਪਏ ਹੁੰਦੇ ਹਨ। ਜੇ ਤੂੰ ਕਹੇਂ ਕਿ ਮੈਂ ਤਾਂ ਧਰਤੀ ਦਾ ਭਰਮਨ ਕਰਦਾ ਹਾਂ ਤਾਂ ਮਹਾਰਾਜ ਕਹਿੰਦੇ ਹਨ ਕਿ ਸੈਰ ਕਰਨੀ ਹੋਰ ਚੀਜ਼ ਹੈ, ਪਰ ਇਹ ਕਹਿਣਾ ਕਿ ਮੈਂ ਨੰਗੇ ਪੈਰ ਧਰਤੀ ਘੁੰਮ ਲਈ, ਇਸ ਲਈ ਮੈਂ ਤਾਂ ਬ੍ਰਹਮ ਗਿਆਨੀ ਬਣ ਗਿਆ ਹਾਂ।

ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਮਿਰਗਾਂ ਦੇ ਪੈਰਾਂ ਵਿਚ ਕਦੀ ਕਿਸੇ ਨੇ ਜੋੜਾ ਨਹੀਂ ਪਾਇਆ। ਉਹ ਸਾਰੀ ਜ਼ਿੰਦਗੀ ਨੰਗੇ ਪੈਰੀਂ ਤੁਰੀ ਫਿਰਦੇ ਹਨ। ਕੀ ਉਹਨਾਂ ਨੂੰ ਰੱਬ ਦੀ ਪ੍ਰਾਪਤੀ ਹੋ ਗਈ ? ਮਹਾਰਾਜ ! ਕ੍ਰਿਪਾ ਕਰ ਕੇ ਦੱਸੋ, ਤੁਸੀਂ ਤਾਂ ਸਾਰੇ ਗਿਣ ਦਿੱਤੇ ਹਨ, ਪਰ ਸਾਨੂੰ ਦੱਸੋ, ਕੀ ਇਹਨਾਂ ਦਾ ਪਾਰ-ਉਤਾਰਾ ਨਹੀਂ ਹੋਣਾ ? ਮਹਾਰਾਜ ਕਹਿੰਦੇ ਹਨ, ਇਨਸਾਨ ਅਸਲ ਵਿਚ ਬਾਹਰਮੁੱਖੀ ਕਿਰਿਆਵਾਂ ਕਰੀ ਬੈਠਾ ਹੈ। ਇਸਤਰੀ ਨੂੰ ਨਿੰਦਦਾ ਵੀ ਪਿਆ ਹੈ, ਪਰ ਇਸ ਦੇ ਅੰਦਰ ਨੂੰ ਪੁੱਛ ਕੇ ਦੇਖੋ, ਜਿੰਨਾ ਵੱਧ ਇਹ ਇਸਤਰੀ ਨੂੰ ਨਿੰਦਦਾ ਪਿਆ ਹੈ, ਇਸ ਦੀ ਨਿੰਦਿਆ ਵੀ ਇਸ ਦੀ ਵਾਸ਼ਨਾ ਵਿਚੋਂ ਹੀ ਨਿਕਲੀ ਹੈ। ਮਹਾਰਾਜ ਕਹਿੰਦੇ ਹਨ ਕਿ ਕਈ ਬਾਹਰਮੁੱਖੀ ਭੇਖ ਕਰਦੇ ਹਨ ਅਤੇ ਅੰਦਰੋਂ ਵਾਸ਼ਨਾ ਦੇ ਮਾਰੇ ਪਏ ਹਨ। ਇਹੀ ਕਾਰਨ ਹੈ ਕਿ ਵਾਸ਼ਨਾ ਦੇ ਮਾਰੇ ਹੋਏ ਇਸਤਰੀ ਦੇ ਚਿਹਰੇ ਤੋਂ ਵੀ ਨਫ਼ਰਤ ਕਰਨ ਲੱਗ ਪਏ ਹਨ।

ਇਨਸਾਨ ਦੇ ਅੰਦਰ ਜਦੋਂ ਵਾਸ਼ਨਾ ਹੋਵੇ ਤਾਂ ਉਦੋਂ ਕਾਮ ਤੇ ਕ੍ਰੋਧ ਉਸ ਨੂੰ ਜੀਉਣ ਨਹੀਂ

ਦਿੰਦੇ। ਖਿਮਾ ਕਰਿਉ, ਜਿੰਨੇ ਬੰਦੇ ਜ਼ਿਆਦਾ ਕਾਮੀ ਹੋਣਗੇ, ਓਨੇ ਜ਼ਿਆਦਾ ਕ੍ਰੋਧੀ ਮਿਲਣਗੇ। ਇਹ ਸੱਚਾਈ ਹੈ। ਅੱਜ ਜਿਹੜੀਆਂ ਨਾਮੁਰਾਦ ਬਿਮਾਰੀਆਂ ਦੁਨੀਆਂ ਨੂੰ ਚੰਬੜ ਗਈਆਂ ਹਨ, ਜਿਨ੍ਹਾਂ ਦਾ ਕੋਈ ਇਲਾਜ ਨਹੀਂ, ਉਹਨਾਂ ਦਾ ਇਲਾਜ ਕੇਵਲ ਦਸਮੇਸ਼ ਪਿਤਾ ਜੀ ਦੀ ਪਵਿੱਤਰ ਬਾਣੀ ਹੈ।

ਇਸ ਗਿਆਨ ਦਾ ਅਰਥ ਹੈ ਬ੍ਰਹਮ ਗਿਆਨ। ਜਿੰਨੀ ਦੇਰ ਤੱਕ ਤੇਰੇ ਕੋਲ ਨਾਮ ਦਾ ਗਿਆਨ ਨਹੀਂ, ਉੱਨੀ ਦੇਰ ਤੱਕ ਤੇਰਾ ਪਾਰ-ਉਤਾਰਾ ਨਹੀਂ ਹੋ ਸਕਦਾ। ਹੁਣ ਉਹ ਅੰਦਰ ਦਾ ਗਿਆਨ ਕਿਵੇਂ ਮਿਲਦਾ ਹੈ ? ਦੇਖੋ, ਅਸੀਂ ਸਾਰੇ ਮੱਥਾ ਟੇਕਦੇ ਹਾਂ। ਮੱਥਾ ਟੇਕਣਾ ਕੋਈ ਮਾੜੀ ਗੱਲ ਨਹੀਂ। ਮੱਥਾ ਟੇਕਣਾ ਇਕ ਬੜੀ ਵੱਡੀ ਭਗਤੀ ਹੈ। ਹਿੰਦੂ ਵੀਰ ਵੀ ਜਦੋਂ ਮੰਦਿਰ ਜਾਂਦਾ ਹੈ ਤਾਂ ਉਸ ਦੇ ਹੱਥ ਜੁੜ ਜਾਂਦੇ ਹਨ। ਮੁਸਲਮਾਨ ਮਸਜਿਦ ਵਿਚ ਜਾਂਦਾ ਹੈ ਤਾਂ ਉਹ ਦੁਆ ਲਈ ਹੱਥ ਫੈਲਾਅ ਲੈਂਦਾ ਹੈ, ਪਰੰਤੂ ਸਾਨੂੰ ਤਾਂ ਗੁਰੂ ਰਾਮਦਾਸ ਜੀ ਸੌਣ ਲੱਗਿਆਂ ਇਕੋ ਗੱਲ ਕਹਿੰਦੇ ਹਨ, ਸਿੱਖਾ ! ਤੈਨੂੰ ਮੈਂ ਸਭ ਤੋਂ ਵੱਡੇ ਦੋ ਪੁੰਨ ਦੱਸ ਚੱਲਿਆ ਹਾਂ, ਇਹ ਰੋਜ਼ ਕਰ ਲਿਆ ਕਰੀਂ। ਇਹ ਹਰ ਬੰਦਾ ਕਰ ਸਕਦਾ ਹੈ। ਉਹ ਦੋ ਪੁੰਨ ਕਿਹੜੇ ਹਨ ? ਕਹਿਣ ਲੱਗੇ, ਹੋ ਸਕਦਾ ਹੈ ਕੋਈ ਬੰਦਾ ਪੈਸਿਆਂ ਕਰਕੇ ਦਾਨ ਨਾ ਕਰ ਸਕੇ, ਕੋਈ ਬੰਦਾ ਬਸਤਰਾਂ ਕਰਕੇ ਦਾਨ ਨਾ ਕਰ ਸਕੇ, ਕੋਈ ਅਨਾਜ ਕਰਕੇ ਦਾਨ ਨਾ ਕਰ ਸਕੇ, ਪਰ ਇਹ ਦਾਨ ਤਾਂ ਹਰ ਬੰਦਾ ਕਰ ਸਕਦਾ ਹੈ ਕਿ ਇਕ ਤੈਨੂੰ ਗੁਰੂ ਦੇ ਸਾਹਮਣੇ ਹੱਥ ਜੋੜਨ ਦੀ ਜਾਚ ਆ ਜਾਏ ਤੇ ਦੂਜਾ ਤੈਨੂੰ ਗੁਰੂ ਦੇ ਸਾਹਮਣੇ ਮੱਥਾ ਟੇਕਣ ਦੀ ਜਾਚ ਆ ਜਾਏ।

*ਕਾਮਿ ਕ੍ਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ॥*
*ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ॥ ੧॥*
*ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ॥*

ਹੱਥ ਜੋੜ, ਇਹ ਬੜਾ ਵੱਡਾ ਪੁੰਨ ਹੈ।

*ਕਰਿ ਡੰਡਉਤ ਪੁਨੁ ਵਡਾ ਹੇ॥ ੧॥ ਰਹਾਉ॥*

(ਕੀਰਤਨ ਸੋਹਿਲਾ)

ਤੈਨੂੰ ਡੰਡੌਤ ਕਰਨ ਦੀ ਜਾਚ ਆ ਜਾਏ, ਇਹ ਸਭ ਤੋਂ ਵੱਡਾ ਪੁੰਨ ਹੈ।

ਮੱਥਾ ਟੇਕਣਾ ਬੜੀ ਚੰਗੀ ਗੱਲ ਹੈ, ਪਰ ਜੇਕਰ ਅੰਦਰ ਦੀ ਭਾਵਨਾ ਹੀ ਨਹੀਂ, ਅੰਦਰ ਸ਼ਰਧਾ ਹੀ ਨਹੀਂ, ਅੰਦਰ ਗੁਰੂ ਪ੍ਰਤੀ ਸਤਿਕਾਰ ਹੀ ਨਹੀਂ ਤਾਂ ਗੁਰੂ ਕਲਗੀਧਰ ਜੀ ਫ਼ਰਮਾਂਦੇ ਹਨ ਕਿ ਇਕੱਲੇ ਮੱਥੇ ਨਾ ਰਗੜੀ ਜਾਈਂ, ਮੱਥੇ ਟੇਕਣ ਦੇ ਨਾਲ ਆਪਣੇ ਮਨ ਦੇ ਹੰਕਾਰ ਨੂੰ ਵੀ ਥੱਲੇ ਸੁੱਟ ਦੇਈਂ।

*ਸਿਜਦੇ ਕਰੇ ਅਨੇਕ ਤੋਪਚੀ ਕਪਟ ਭੇਸ ਪੋਸਤੀ ਅਨੇਕ ਤਾਂ ਨਿਵਾਵਤ ਹੈ ਸੀਸ ਕੋ॥*
*ਕਹਾ ਭਇਓ ਮਨ ਜੋ ਕਾਢਤ ਅਨੇਕ ਡੰਡ ਸੋ ਤਉ ਨਾ ਡੰਡੌਤ ਅਸ ਤਾਗ ਅਸ ਤੀਸ ਕੋ॥*
*ਕਹਾ ਭਇਓ ਰੋਗੀ ਜੋ ਪੈ ਡਾਰਤ ਰਹਿਓ ਉਰਦ ਮੁਖ ਮਨ ਤੇ ਨਾ ਮੂੰਡ ਰਹਿਓ ਆਦ ਈਸ ਕੋ॥*
*ਕਾਮਨਾ ਅਧੀਨ ਸਦਾ ਦਾਮਨਾ ਪਰਵੀਨ ਭਾਵਨਾ ਬਹੀਨ ਕੈਸੇ ਪਾਵੈ ਜਗਦੀਸ ਕਉ॥*

ਇਸ ਗੱਲ ਤੋਂ ਸਾਨੂੰ ਕਿੰਨੀ ਵੱਡੀ ਸਿੱਖਿਆ ਮਿਲਦੀ ਹੈ। ਅਸੀਂ ਕਹਾਂਗੇ ਕਿ ਮੱਥਾ ਟੇਕਣ ਦਾ ਖੰਡਨ ਕੀਤਾ ਹੈ ਗੁਰੂ ਗੋਬਿੰਦ ਸਿੰਘ ਜੀ ਨੇ, ਇਸ ਲਈ ਮੱਥਾ ਟੇਕਣ ਦਾ ਲਾਭ ਕੀ ਹੈ? ਪਰ ਜਦੋਂ ਇਸ ਦੀ ਗਹਿਰਾਈ ਵਿਚ ਜਾਓਗੇ ਤਾਂ ਸਮਝ ਪਏਗੀ ਕਿ ਮੇਰੇ ਗੁਰੂ ਗੋਬਿੰਦ ਸਿੰਘ ਜੀ ਮੱਥਾ ਟੇਕਣ ਦੀ ਜਾਚ ਪਏ ਦੱਸਦੇ ਹਨ। ਬੰਦੇ ਦਾ ਨਜ਼ਰੀਆ ਬਦਲਣਾ ਚਾਹੀਦਾ ਹੈ। ਮਹਾਰਾਜ ਕਹਿੰਦੇ ਹਨ, ਅਨੇਕਾਂ ਲੋਕ ਸਰੀਰਕ ਤੌਰ 'ਤੇ ਝੁਕਦੇ ਹਨ। ਜਦੋਂ ਫ਼ੌਜ ਵਿਚ ਗੋਲੀ ਚਲਾਉਣਾ ਸਿਖਾਉਂਦੇ ਹਨ ਤੇ ਨਾਲ ਉਹ ਕਹਿੰਦੇ ਹਨ ਕਿ ਆਪਣੇ ਸੁਆਸ ਵੀ ਰੋਕ ਲਉ ਤੇ ਮਹਾਰਾਜ ਕਹਿੰਦੇ ਹਨ, ਕਿੰਨੀ ਇਕਾਗਰਤਾ ਹੋਵੇਗੀ ਗੋਲੀ ਚਲਾਉਣ ਵਾਲੇ ਕੋਲ? ਇਕ ਤਾਂ ਉਹ ਬਿਲਕੁਲ ਲੇਟਿਆ ਹੋਇਆ ਹੈ। ਦੂਜਾ, ਉਸ ਦੇ ਸੁਆਸ ਰੁੱਕੇ ਹੋਏ ਹਨ। ਤੀਸਰਾ, ਉਸ ਨੂੰ ਹੋਰ ਕੋਈ ਖ਼ਿਆਲ ਨਹੀਂ। ਸਿਰਫ਼ ਉਸ ਦਾ ਧਿਆਨ ਅਗਲੇ ਵਾਲੀ ਨੋਕ ਤੇ ਪਿੱਛੇ ਵਾਲੇ ਯੂ ਉੱਤੇ ਹੁੰਦਾ ਹੈ। ਮਹਾਰਾਜ ਕਹਿੰਦੇ ਹਨ, ਕੀ ਤੂੰ ਇਸ ਨੂੰ ਹੀ ਸਮਝੇਂਗਾ ਮੱਥਾ ਟੇਕਣਾ? ਕਹਿਣ ਲੱਗੇ, ਇਕੱਲਾ ਸਰੀਰਕ ਤੌਰ 'ਤੇ ਝੁੱਕਣਾ ਹੀ ਮੱਥਾ ਟੇਕਣਾ ਨਹੀਂ।

ਕਦੀ ਪੋਸਤ ਖਾਣ ਵਾਲੇ ਨੂੰ ਦੇਖੋ। ਜਦੋਂ ਪੋਸਤੀ ਨੂੰ ਪੋਸਤ ਨਹੀਂ ਮਿਲਦਾ ਤਾਂ ਤੁਸੀਂ ਉਸ ਦੀ ਕਦੀ ਹਾਲਤ ਦੇਖੋ। ਉਸ ਦਾ ਸਿਰ ਝੁੱਕਿਆ ਰਹਿੰਦਾ ਹੈ। ਗਰਦਨ ਦਾ ਝੁੱਕਣਾ ਹੀ ਬ੍ਰਹਮ ਗਿਆਨ ਨਹੀਂ। ਉਹ ਇਸ ਕਰਕੇ ਝੁੱਕਿਆ ਹੈ, ਕਿਉਂਕਿ ਉਸ ਨੂੰ ਨਸ਼ਾ ਨਹੀਂ ਮਿਲਿਆ। ਪਹਿਲਵਾਨ ਕਦੀ ਅਖਾੜੇ ਵਿਚ ਉਤਰਨ ਤਾਂ ਉਹ ਡੰਡ ਕੱਢਦੇ ਹਨ। ਉਹ ਕਿੰਨੀ ਵਾਰੀ ਨੱਕ ਰਗੜਦਾ ਪਿਆ ਹੈ। ਮਹਾਰਾਜ ਕਹਿੰਦੇ ਹਨ, ਉਸ ਦੇ ਨੱਕ ਰਗੜਨ ਦਾ ਮਤਲਬ ਇਹ ਨਹੀਂ ਕਿ ਉਹ ਪ੍ਰਮਾਤਮਾ ਅੱਗੇ ਨੱਕ ਰਗੜਦਾ ਪਿਆ ਹੈ।

ਕਿਸੇ ਬੰਦੇ ਨੂੰ ਕੋਈ ਰੋਗ ਲੱਗ ਜਾਏ ਤਾਂ ਉਹ ਆਪਣੀ ਗਰਦਨ ਆਸਮਾਨ ਵੱਲ ਕਰਕੇ ਦੇਖੀ ਜਾ ਰਿਹਾ ਹੈ। ਮਹਾਰਾਜ ਕਹਿੰਦੇ ਹਨ, ਉਸ ਦੀ ਚੁੱਕੀ ਹੋਈ ਗਰਦਨ ਦਾ ਅਰਥ ਇਹ ਨਹੀਂ ਕਿ ਉਹ ਦੁਆ ਕਰਦਾ ਪਿਆ ਹੈ। ਮਹਾਰਾਜ ਕਹਿੰਦੇ ਹਨ, ਤੇਰਾ ਮੱਥਾ ਕਿਉਂ ਨਹੀਂ ਸਵੀਕਾਰ ਹੁੰਦਾ ਪਿਆ, ਕਿਉਂਕਿ ਤੇਰੀਆਂ ਕਾਮਨਾਵਾਂ ਹੀ ਖ਼ਤਮ ਨਹੀਂ ਹੁੰਦੀਆਂ ਪਈਆਂ। ਦੰਮੜੀ ਤੂੰ ਛੱਡਣ ਲਈ ਤਿਆਰ ਨਹੀਂ। ਮੱਥਾ ਕਿਤੇ ਭਾਵਨਾ ਲੈ ਕੇ ਟੇਕ।

ਗੁਰਮੁਖੋ! ਜਿਹੋ ਜਿਹੀ ਕਿਸੇ ਦੀ ਭਾਵਨਾ ਹੋਵੇ, ਉਹੋ ਕੁਝ ਉਸ ਦੀ ਝੋਲੀ ਵਿਚ ਦਾਤ ਪੈ ਜਾਂਦੀ ਹੈ। ਮਹਾਰਾਜ ਕਹਿੰਦੇ ਹਨ, ਜੇ ਆਪਣੇ ਇਸ਼ਟ 'ਤੇ ਸਾਨੂੰ ਭਾਵਨਾ ਹੀ ਨਹੀਂ ਤਾਂ

ਸਾਨੂੰ ਪਖੰਡ ਤੋਂ ਕੌਣ ਬਚਾਵੇਗਾ ? ਜਿੰਨੀ ਦੇਰ ਤੱਕ ਸਾਡਾ ਅੰਦਰ ਨਹੀਂ ਟਿੱਕਦਾ, ਓਨੀ ਦੇਰ ਤਕ ਸਾਨੂੰ ਚੋਜੀ ਪ੍ਰੀਤਮ ਦੇ ਬਚਨ ਕਿਵੇਂ ਸਮਝ ਪੈਣਗੇ ? ਜਿਸ ਦਾ ਅੰਦਰ ਦਾ ਜੀਵਨ ਬਣ ਜਾਏ, ਉਸ ਦਾ ਫਿਰ ਬਾਹਰ ਦਾ ਭੇਖ ਵੀ ਸਵੀਕਾਰ ਹੋ ਜਾਂਦਾ ਹੈ। ਸਤਿਗੁਰੂ ਮੇਹਰ ਕਰੇ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਅਮਾਨ ਹੈਂ॥ ਨਿਧਾਨ ਹੈਂ॥
# ਅਨੇਕ ਹੈਂ॥ ਫਿਰਿ ਏਕ ਹੈਂ॥

ਪਰਮ ਸਨਮਾਨ ਯੋਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਬਚਨ ਆਉਂਦਾ ਹੈ। ਚਾਚਰੀ ਛੰਦ ਹੈ ਤੇ ਉਸ ਦੇ ਅੰਤਲੇ ਬੋਲ ਹਨ :

*ਅਮਾਨ ਹੈਂ॥ ਨਿਧਾਨ ਹੈਂ॥ ਅਨੇਕ ਹੈਂ॥ ਫਿਰਿ ਏਕ ਹੈਂ॥*

(ਜਾਪੁ ਸਾਹਿਬ)

ਗੁਰੂ ਕਲਗੀਧਰ ਪਾਤਿਸ਼ਾਹ ਇਕ ਬਖ਼ਸ਼ਿਸ਼ ਕਰ ਰਹੇ ਹਨ—ਹੇ ਪਰੀਪੂਰਨ ਪ੍ਰਮਾਤਮਾ ਜੀ ! ਆਪ ਅਨੇਕਤਾ ਦੇ ਰੂਪ ਵਿਚ ਵੀ ਵਿਆਪਕ ਹੋ ਤੇ ਅਨੇਕ ਹੋਣ ਦੇ ਬਾਵਜੂਦ ਵੀ ਫਿਰ ਆਪ ਏਕ ਹੋ। ਅਨੇਕਤਾ ਭਿੰਨਤਾ ਹੈ, ਪਰ ਭਿੰਨਤਾ ਤੋਂ ਬਾਅਦ ਵੀ ਜੋ ਹੈ ਤਾਂ ਕੇਵਲ ਇਕ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਦੀ ਆਰੰਭਤਾ ਹੀ ਗੁਰੂ ਜੀ ਨੇ ਇਕ ਤੋਂ ਕੀਤੀ ਹੈ। ਸਿੱਖੀ ਦੇ ਅੰਦਰ ਇਕ ਦੀ ਮਹਾਨਤਾ ਬਹੁਤ ਹੈ। ਦਾਤਾ ਜੀ ਨੇ ਪਹਿਲਾ ਬੋਲ ਜਿਹੜਾ ਸਾਨੂੰ ਬਖ਼ਸ਼ਿਸ਼ ਕੀਤਾ, ਉਹ ਹੈ ੴ। ਉਹ ਅਨੇਕ ਵੀ ਹੈ ਅਤੇ ਅਨੇਕਤਾ ਤੋਂ ਬਾਅਦ ਫਿਰ ਵੀ ਇਕ ਹੈ ਪ੍ਰਮਾਤਮਾ। ਉਹ ਇਕ ਗਿਣਤੀ-ਵਾਚਕ ਨਹੀਂ, ਉਹ ਸੰਗਿਆ-ਵਾਚਕ ਹੈ। ਉਸ ਇਕ ਵਰਗਾ ਹੋਰ ਕੋਈ ਇਕ ਨਹੀਂ। ਇਹ ਕਿਵੇਂ ? ਜਿਵੇਂ ਇਸ ਧਰਤੀ ਉੱਤੇ ਅਸੀਂ ਰਹਿੰਦੇ ਹਾਂ ਕਿ ਧਰਤੀਆਂ ਬੇਅੰਤ ਹਨ ਤੇ ਜੀਵ ਵੀ ਰਹਿਣ ਵਾਲੇ ਬੇਅੰਤ ਹਨ।

ਮਾਲਕ ਨੇ ਅੰਮ੍ਰਿਤ ਬਾਣੀ ਵਿਚ ਇਕ ਦੀ ਗੱਲ ਕੀਤੀ ਹੈ। ਇਸ ਧਰਤੀ ਉੱਤੇ ਰਹਿੰਦਿਆਂ ਸੂਰਜ ਇਕ ਹੈ, ਪਰ ਇਸ ਇਕ ਦੀ ਗਿਣਤੀ ਨੂੰ ੴ ਨਾਲ ਨਹੀਂ ਦੇਖਿਆ ਜਾਏਗਾ। ਇਸ ਜ਼ਮੀਨ ਦਾ ਸੂਰਜ ਇਕ ਹੈ, ਪਰ ਇਸ ਸੂਰਜ ਵਰਗੇ ਪਤਾ ਨਹੀਂ ਪ੍ਰਮਾਤਮਾ ਨੇ ਕਿੰਨੇ ਅਨਗਿਣਤ ਸੂਰਜ ਪੈਦਾ ਕੀਤੇ ਹਨ। ਚੰਦਰਮਾ ਇਸ ਧਰਤੀ ਉੱਤੇ ਇਕ ਨਜ਼ਰ ਆ ਰਿਹਾ ਹੈ, ਪਰ ਇਹ ਵੀ ਇਕ ਨਹੀਂ, ਇਸ ਚੰਦਰਮਾ ਤੋਂ ਇਲਾਵਾ ਪ੍ਰਮਾਤਮਾ ਨੇ ਪਤਾ ਨਹੀਂ

ਕਿੰਨੇ ਚੰਦਰਮਾ ਪੈਦਾ ਕਰ ਦਿੱਤੇ ਹਨ। ਇਕ ਪਹਾੜ ਸਾਨੂੰ ਦਿੱਸ ਰਿਹਾ ਹੈ। ਪਹਾੜ ਦਾ ਸਿਖਰ ਦਿੱਸ ਰਿਹਾ ਹੈ। ਇਸ ਜ਼ਮੀਨ ਉੱਤੇ ਇਕ ਸਿਖਰ ਹੈ, ਪਰ ਪਤਾ ਨਹੀਂ ਇਸ ਤੋਂ ਵੱਡੇ ਪ੍ਰਮਾਤਮਾ ਨੇ ਕਿੰਨੇ ਕੁ ਪਹਾੜ ਪੈਦਾ ਕੀਤੇ ਹੋਏ ਹਨ। ਇਕ ਸੂਰਜ ਵਰਗੇ ਅਨਗਿਣਤ ਸੂਰਜ ਹਨ, ਇਕ ਚੰਦਰਮਾ ਵਰਗੇ ਅਨੇਕਾਂ ਚੰਦਰਮਾ ਹਨ। ਇਕ ਸਮੁੰਦਰ ਵਰਗੇ ਪਤਾ ਨਹੀਂ ਕਿੰਨੇ ਕੁ ਸਮੁੰਦਰ ਤੇ ਪਹਾੜ ਹਨ। ਪਰ ਇਕ ਗੱਲ ਬੜੀ ਸਪੱਸ਼ਟ ਹੈ ਕਿ ਇਕ ਪ੍ਰਮਾਤਮਾ ਵਰਗਾ ਹੋਰ ਕੋਈ ਪ੍ਰਮਾਤਮਾ ਨਹੀਂ। ਕੇਵਲ ਉਹ ਹੀ ਇਕ ਹੈ।

ਉਸ ਇਕ ਨੇ ਫਿਰ ਅਨੇਕਤਾ ਕਿਵੇਂ ਬਣਾਈ ਹੈ ? ਆਸਾ ਦੀ ਵਾਰ ਦਾ ਪਾਠ ਕੀਤਾ ਜਾਂਦਾ ਹੈ। ਉਸ ਦੀ ਪਹਿਲੀ ਪਉੜੀ ਕਿਤੇ ਪੜ੍ਹੋ। ਮਹਾਰਾਜ ਕਹਿੰਦੇ ਹਨ, ਉਸ ਇਕ ਦੇ ਅੰਦਰ ਖ਼ਿਆਲ ਆਇਆ ਕਿ ਮੈਂ ਆਪਣਾ ਵਿਸਥਾਰ ਕਰਨਾ ਹੈ। ਉਸ ਇਕ ਪ੍ਰਮਾਤਮਾ ਦੇ ਅੰਦਰ ਹੀ ਵਿਸਥਾਰ ਕਰਨ ਦਾ ਫੁਰਨਾ ਉੱਠਿਆ। ਫਿਰ ਜੀਵ ਪੈਦਾ ਹੋ ਗਏ। ਧਰਤੀਆਂ ਪੈਦਾ ਹੋ ਗਈਆਂ। ਬ੍ਰਹਿਮੰਡ ਸਿਰਜ ਦਿੱਤੇ। ਜਦੋਂ ਉਸ ਨੇ ਕਿਹਾ ਕਿ ਮੈਂ ਇਕ ਹੋਣਾ ਹੈ ਤਾਂ ਮਹਾਰਾਜ ਨੇ ਕਿਹਾ, ਜਿੰਨੇ ਸਨ ਉਹ ਦੁਬਾਰਾ ਤੇਰੇ ਵਿਚ ਲੀਨ ਹੋ ਗਏ। ਇਸ ਨੂੰ ਆਸਾ ਦੀ ਵਾਰ ਵਿਚ ਹਜ਼ੂਰ ਨੇ ਇਸ ਤਰ੍ਹਾਂ ਕਿਹਾ ਹੈ :

*ਆਪੀਨ੍ਹੈ ਆਪੁ ਸਾਜਿਓ*

ਉਸ ਨੂੰ ਹੋਰ ਕੋਈ ਸਾਜਣ ਵਾਲਾ ਨਹੀਂ। ਕੋਈ ਮੂਰਤੀ ਅਸਥਾਪਿਤ ਕਰਦਾ ਹੈ, ਪਰ ਉਸ ਇਕ ਨੂੰ ਨਾ ਕੋਈ ਥਾਪ ਸਕਦਾ ਹੈ ਤੇ ਨਾ ਕੋਈ ਸਾਰ ਸਕਦਾ ਹੈ :

*ਥਾਪਿਆ ਨ ਜਾਇ ਕੀਤਾ ਨ ਹੋਇ॥ ਆਪੇ ਆਪਿ ਨਿਰੰਜਨੁ ਸੋਇ॥*

(ਜਪੁ ਜੀ ਸਾਹਿਬ)

ਮਹਾਰਾਜ ਜੀ ਨੇ ਕਿਹਾ, ਉਸ ਨੂੰ ਕੌਣ ਥਾਪ ਸਕਦਾ ਹੈ, ਪਰ ਉਹ ਪ੍ਰਮਾਤਮਾ ਆਪ ਹੀ ਸਿਰਜਨਹਾਰਾ ਹੈ :

*ਆਪੀਨ੍ਹੈ ਰਚਿਓ ਨਾਉ॥*

ਉਸ ਨੇ ਆਪ ਹੀ ਨਾਮ ਬਣਾਇਆ। ਮਹਾਰਾਜ ਕਹਿੰਦੇ ਹਨ :

*ਦੁਯੀ ਕੁਦਰਤਿ ਸਾਜੀਐ*

ਮਾਇਆ ਵਿਚੋਂ ਸੰਸਾਰ ਪੈਦਾ ਹੋਣ ਲੱਗਿਆ।

ਸ੍ਰਿਸ਼ਟੀ ਦੀ ਰਚਨਾ ਬਾਰੇ ਹਰ ਇਕ ਮੱਤ ਦੇ ਆਪੋ ਆਪਣੇ ਖ਼ਿਆਲ ਹਨ। ਇਸਲਾਮ ਦਾ ਖ਼ਿਆਲ, ਈਸਾਈਅਤ ਦਾ ਖ਼ਿਆਲ। ਹਿੰਦੂ ਫ਼ਿਲੋਸਫ਼ੀ ਅਨੁਸਾਰ ਸ੍ਰਿਸ਼ਟੀ ਦੀ ਰਚਨਾ ਬਾਰੇ ਦੋ ਵਿਚਾਰ ਹਨ— ਇਕ ਬ੍ਰਹਮਾ ਤੋਂ ਪੈਦਾਇਸ਼ ਤੇ ਦੂਸਰਾ ਉਸ ਪ੍ਰਮਾਤਮਾ ਨੇ ਮਾਇਆ ਤੋਂ ਮਿਲਾਪ ਕਰ ਕੇ ਇਸ ਦੀ ਰਚਨਾ ਕਰ ਦਿੱਤੀ। ਦੋਨੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ਼ਾਰੇ

ਮਿਲਦੇ ਹਨ। ਉਸ ਪ੍ਰਮਾਤਮਾ ਨੇ :

*ਦੂਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*

(ਆਸਾ ਦੀ ਵਾਰ)

ਉਸ ਨੇ ਮਾਇਆ ਦੇ ਸੁਮੇਲ ਨਾਲ ਸੰਸਾਰ ਬਣਾ ਦਿੱਤਾ, ਪਰ ਇਕ ਕ੍ਰਿਪਾ ਉਸ ਨੇ ਇਹ ਕੀਤੀ ਕਿ ਸਭ ਕੁਝ ਸਾਜਣ ਤੋਂ ਬਾਅਦ ਇਹ ਨਹੀਂ ਕਿਹਾ ਕਿ ਮੈਂ ਸੰਸਾਰ ਸਾਜ ਦਿੱਤਾ ਹੈ ਅਤੇ ਮੇਰਾ ਹੁਣ ਕੰਮ ਖ਼ਤਮ ਹੋ ਗਿਆ :

*ਆਸਣੁ ਡਿਠੋ ਚਾਉ॥*

ਪ੍ਰਮਾਤਮਾ ਸਾਜੇ ਹੋਏ ਦੇ ਵਿਚ ਆਸਣ ਲਾ ਕੇ ਬੈਠ ਗਿਆ ਤੇ ਆਪਣੇ ਸਾਜੇ ਹੋਏ ਨੂੰ ਬੜੇ ਚਾਅ ਨਾਲ ਦੇਖਦਾ ਪਿਆ ਹੈ। ਮਹਾਰਾਜ ਦੀ ਬਾਣੀ ਵਿਚ ਇਕ ਸ਼ਬਦ ਹੋਰ ਹੈ :

*ਪਹਿਲ ਪੁਰੀਏ ਪੁੰਡਰਕ ਵਨਾ॥ ਤਾ ਚੇ ਹੰਸਾ ਸਗਲੇ ਜਨਾਂ॥*
*ਕ੍ਰਿਸ੍ਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ॥ ੧॥*
*ਪਹਿਲ ਪੁਰਸਾਬਿਰਾ॥ ਅਥੋਨ ਪੁਰਸਾਦਮਰਾ॥ ਅਸਗਾ ਅਸ ਉਸਗਾ॥*
*ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ॥ ੧॥ ਰਹਾਉ॥*
*ਨਾਚੰਤੀ ਗੋਪੀ ਜੰਨਾ॥ ਨਈਆ ਤੇ ਬੈਰੇ ਕੰਨਾ॥*

(ਅੰਗ ੬੯੩)

ਭਗਤ ਨਾਮਦੇਵ ਜੀ ਦਾ ਇਹ ਸ਼ਬਦ ਹੈ। ਭਗਤ ਸਾਹਿਬ ਨੇ ਅਨੇਕਤਾ ਵਿਚ ਇਕ ਦੇਖਿਆ ਤੇ ਇਕ ਵਿਚੋਂ ਅਨੇਕਤਾ ਦੀ ਝਲਕ ਉਹਨਾਂ ਨੂੰ ਦਿੱਸੀ। ਪਹਿਲਾਂ ਪਹਿਲ ਸਿਰਫ਼ ਇਕ ਚਿੱਟਾ ਕਮਲ ਦਾ ਫੁੱਲ ਸੀ। ਹੰਸਾ ਦਾ ਅਰਥ ਹੈ ਬ੍ਰਹਮਾ। ਪਹਿਲਾਂ ਕਮਲ ਦਾ ਫੁੱਲ ਹੋਇਆ ਤੇ ਉਸ ਵਿਚੋਂ ਬ੍ਰਹਮਾ ਜੀ ਪੈਦਾ ਹੋਏ ਤੇ ਬ੍ਰਹਮਾ ਜੀ ਨੇ ਸਾਰੇ ਸੰਸਾਰ ਦੀ ਉੱਤਪਤੀ ਕਰ ਦਿੱਤੀ।

ਸਭ ਤੋਂ ਪਹਿਲਾਂ ੧ੴ ਹੈ। ਫਿਰ ਉਸ ਪ੍ਰਮਾਤਮਾ ਨੇ ਮਾਇਆ ਦੀ ਰਚਨਾ ਕਰ ਦਿੱਤੀ। ਪ੍ਰਭੂ ਦਾ ਅਤੇ ਮਾਇਆ ਦਾ ਸੁਮੇਲ ਜਦੋਂ ਹੋਇਆ ਤਾਂ ਫਿਰ ਕੀ ਬਣ ਗਿਆ ? ਸਾਰਾ ਸੰਸਾਰ ਪ੍ਰਮਾਤਮਾ ਨੇ ਆਪਣਾ ਬਾਗ਼ ਬਣਾ ਦਿੱਤਾ। ਜਿਵੇਂ ਪਾਣੀ ਟਿੰਡਾਂ ਦੇ ਵਿਚੋਂ ਛਲਕਦਾ ਹੈ ਤਾਂ ਕੰਪਨ ਪੈਦਾ ਹੁੰਦੀ ਹੈ। ਹੇ ਪ੍ਰਮਾਤਮਾ ਜੀ ! ਤੁਸੀਂ ਸੰਸਾਰ ਰੱਚ ਦਿੱਤਾ ਤੇ ਇਸ ਵਿਚ ਜੀਵ ਇਸ ਤਰ੍ਹਾਂ ਨੱਚਦੇ ਪਏ ਹਨ ਜਿਵੇਂ ਖੂਹ ਦੀਆਂ ਟਿੰਡਾਂ ਵਿਚ ਪਾਣੀ ਨੱਚਦਾ ਪਿਆ ਹੈ। ਕਹਿਣ ਲੱਗੇ, ਭਾਵੇਂ ਇਸਤਰੀਆਂ ਤੇ ਮਰਦ ਪ੍ਰਮਾਤਮਾ ਦੀ ਰੱਚੀ ਹੋਈ ਰਚਨਾ ਵਿਚ ਨੱਚ ਰਹੇ ਹਨ, ਪਰ ਕੋਈ ਅਜਿਹਾ ਨਹੀਂ ਜਿਹੜਾ ਨਾਇਕ ਪ੍ਰਮਾਤਮਾ ਤੋਂ ਬਿਨਾਂ ਹੋਵੇ। ਉਹ ਅਨੇਕਾਂ ਵਿਚ ਇਕ ਵਿਆਪਕ ਹੈ।

ਗੁਰਮੁਖੋ ! ਬਾਹਰ ਦੀਆਂ ਸ਼ਕਲਾਂ ਵੱਖ ਹੋ ਸਕਦੀਆਂ ਹਨ, ਬਾਹਰ ਦੇ ਪਹਿਰਾਵੇ ਵੱਖ ਹੋ ਸਕਦੇ ਹਨ, ਬਾਹਰ ਦੀ ਜ਼ਬਾਨ ਦੀ ਸ਼ਬਦਾਵਲੀ ਵੱਖ ਹੋ ਸਕਦੀ ਹੈ, ਪਰ ਜਦੋਂ ਜੋਤ ਦੀ ਗੱਲ ਆਵੇਗੀ ਤਾਂ ਇਹ ਨਹੀਂ ਕਿਹਾ ਜਾਏਗਾ ਕਿ ਹਿੰਦੂ ਵਿਚ ਜੋਤ ਹੋਰ ਹੈ, ਮੁਸਲਮਾਨ ਵਿਚ ਜੋਤ ਹੋਰ ਹੈ। ਜਦੋਂ ਇਕ ਦੀ ਗੱਲ ਚੱਲੇਗੀ ਤਾਂ ਕਹਿਣਗੇ ਕਿ ਭਾਈ ! ਬਾਹਰ ਦੀ ਖੇਡ ਵੱਖ ਹੈ, ਪਰ ਅੰਦਰ ਦੀ ਖੇਡ ਉਸ ਅਨੇਕਤਾ ਵਿਚ ਇਕ ਦੀ ਹੈ। ਜੇ ਸਾਰਿਆਂ ਵਿਚ ਉਹ ਇਕ ਹੀ ਹੈ ਤਾਂ ਫਿਰ ਨਫ਼ਰਤ ਕਿਉਂ ? ਜੇ ਸਾਰਿਆਂ ਵਿਚ ਉਹ ਇਕ ਹੀ ਹੈ ਤਾਂ ਫ਼ਿਰ ਝਗੜਾ ਕਿਉਂ ?

ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ, ਕਦੀ ਤੁਸੀਂ ਤਮਾਸ਼ਾ ਕਰਨ ਵਾਲੇ ਬਾਜੀਗਰ ਵੱਲ ਦੇਖੋ। ਉਹ ਇਕ ਇਨਸਾਨ ਹੈ। ਆਪਣੇ ਘਰ ਵਿਚ ਰਹਿੰਦਾ ਹੈ। ਬਾਜੀਗਰ ਦਾ ਕਿੱਤਾ ਹੈ ਤਮਾਸ਼ਾ ਕਰਨਾ। ਜਦੋਂ ਕਿਤੇ ਉਹ ਬਾਜੀ ਪਾਉਣ ਆਉਂਦਾ ਹੈ ਤਾਂ ਕਦੀ ਉਹ ਬਸਤਰ ਪਾ ਕੇ ਬਾਦਸ਼ਾਹ ਬਣਿਆ ਹੋਵੇਗਾ। ਕਦੀ ਉਹ ਬਸਤਰ ਪਾ ਕੇ ਭਿਖਾਰੀ ਬਣਿਆ ਹੋਵੇਗਾ। ਕਦੀ ਉਹ ਬਸਤਰ ਪਾ ਕੇ ਇਕ ਦਰਿਆ ਦਿਲ ਇਨਸਾਨ ਲੱਗੇਗਾ ਤੇ ਕਦੀ ਹੰਸਿਆਰਿਆਂ ਵਾਲਾ ਰੋਲ ਅਦਾ ਕਰਨ ਲਈ ਉਹੋ ਜਿਹੇ ਕੱਪੜੇ ਪਾ ਕੇ ਬਹੁਤ ਨਿਰਦਈ ਪ੍ਰਤੀਤ ਹੋਵੇਗਾ। ਉਸ ਦੇ ਵੱਖ-ਵੱਖ ਰੂਪ ਹਨ, ਪਰ ਜਦੋਂ ਉਹ ਉਹੀ ਖੇਡ ਤੋਂ ਬਾਅਦ ਬਸਤਰ ਉਤਾਰੇਗਾ ਤਾਂ ਸੱਚਾਈ ਇਹ ਹੈ ਕਿ ਉਹ ਉਹੀ ਬਾਜੀਗਰ ਰਹੇਗਾ ਜਿਹੜਾ ਆਪਣੇ ਘਰ ਵਿਚ ਟਿੱਕਿਆ ਹੋਇਆ ਹੈ। ਇਕ ਬਾਜੀਗਰ ਅਨੇਕਾਂ ਰੂਪ ਬਣਾ ਲੈਂਦਾ ਹੈ। ਕਹਿਣ ਲੱਗੇ, ਐ ਕਰਤਾ ਪੁਰਖ ! ਤੂੰ ਇੱਕ ਹੈਂ, ਬਾਕੀ ਜਿੰਨੀ ਵੀ ਅਨੇਕਤਾ ਹੈ, ਇਹ ਤੂੰ ਤਮਾਸ਼ਾ ਰਚਿਆ ਹੋਇਆ ਹੈ। ਜਿਸ ਦਿਨ ਤੂੰ ਇਹ ਤਮਾਸ਼ਾ ਸੰਕੋਚ ਲਿਆ ਤਾਂ ਉਸ ਸਮੇਂ ਕੇਵਲ ਇੱਕ ਤੂੰ ਹੀ ਰਹੇਂਗਾ।

*ਬਾਜੀਗਰਿ ਜੈਸੇ ਬਾਜੀ ਪਾਈ॥ ਨਾਨਾ ਰੂਪ ਭੇਖ ਦਿਖਲਾਈ॥*
*ਸਾਂਗੁ ਉਤਾਰਿ ਥੰਮ੍ਹਿਓ ਪਸਾਰਾ॥ ਤਬ ਏਕੋ ਏਕੰਕਾਰਾ॥ ੧॥*

(ਅੰਗ ੭੩੬)

ਆਮ ਤੌਰ 'ਤੇ ਅਸੀਂ ਲੋਕ ਸੋਨੇ ਦੇ ਗਹਿਣੇ ਪਾਉਂਦੇ ਹਾਂ। ਉਹਨਾਂ ਨਾਲ ਸਾਨੂੰ ਬਹੁਤ ਪਿਆਰ ਹੈ। ਗੁਰੂ ਕਲਗੀਧਰ ਜੀ ਦੇ ਦਿੱਤੇ ਹੋਏ ਕਕਾਰ ਸਿੱਖ ਲਈ ਸਭ ਤੋਂ ਵੱਡਾ ਗਹਿਣਾ ਹੈ। ਸਭ ਤੋਂ ਕੀਮਤੀ ਇਹ ਕਕਾਰ ਹਨ। ਕਿਉਂਕਿ ਆਮ ਜਿਹੜੇ ਗਹਿਣੇ ਹਨ, ਉਹ ਸਾਬਤ ਕਰਨਗੇ ਕਿ ਇਸ ਬੰਦੇ ਕੋਲ ਧਨ ਪਦਾਰਥ ਹੈ, ਪਰ ਜਦੋਂ ਗੁਰੂ ਦੇ ਕਕਾਰ ਪਹਿਨ ਕੇ ਸਿੱਖ ਬਾਹਰ ਨਿਕਲਦਾ ਹੈ ਤਾਂ ਉਦੋਂ ਉਹਨਾਂ ਵਿਚ ਇਹ ਝਲਕ ਪੈਂਦੀ ਹੈ ਕਿ ਕਲਗੀਧਰ ਇਸ ਦੇ ਅੰਗ ਸੰਗ ਹੈ।

ਮੇਰੇ ਸਤਿਗੁਰੂ ਦੀ ਖੇਡ ਵਿਚ ਕੋਈ ਨਾ ਕੋਈ ਅਦੁੱਤੀ ਗਿਆਨ ਲੁੱਕਿਆ ਪਿਆ ਹੈ। ਲੋੜ ਹੈ ਸਿਰਫ਼ ਉਸ ਨੂੰ ਪੜਚੋਲਣ ਦੀ। ਵਾਹਿਗੁਰੂ ਤਰਸ ਕਰੇ ਕਿ ਸਾਡੀ ਸਿੱਖ ਸਿਆਣਪ

ਨੂੰ ਇੰਨੀ ਸੋਝੀ ਦੇ ਦੇਵੇ ਕਿ ਦੂਸਰਿਆਂ ਨੂੰ ਤਰਕ ਨਾਲ ਦੇਖਣ ਦੀ ਥਾਂ ਆਪਣੇ ਅੰਦਰ ਝਾਤੀ ਮਾਰਨ ਲੱਗ ਜਾਣ।

ਕਦੀ ਕਿਸੇ ਇਸਲਾਮ ਨੂੰ ਮੰਨਣ ਵਾਲੇ ਵੀਰ ਨੂੰ ਪੁੱਛੋ ਤਾਂ ਉਹ ਮੁਸਲਮਾਨ ਇਕ ਗੱਲ ਕਹੇਗਾ ਕਿ ਕੁਰਾਨ ਦਰੁੱਸਤ ਹੈ। ਕੁਰਾਨ ਪਾਕ ਹੈ। ਜੇਕਰ ਕੁਰਾਨ ਦੀ ਸਮਝ ਨਹੀਂ ਪੈ ਰਹੀ ਤਾਂ ਮੇਰੇ ਕੋਲ ਅਜੇ ਇੰਨੀ ਸੋਝੀ ਨਹੀਂ। ਮੈਂ ਕੁਰਾਨ ਨੂੰ ਖੰਡਨ ਨਾ ਕਰਾਂ। ਮੈਂ ਅੱਲ੍ਹਾ ਦੇ ਸਾਹਮਣੇ ਦੁਆ ਕਰਾਂ ਕਿ ਰੱਬ ਮੇਹਰ ਕਰੇ ਕਿ ਮੈਨੂੰ ਕੁਰਾਨ ਨੂੰ ਸਮਝਣ ਦੀ ਜਾਚ ਆ ਜਾਏ। ਦੂਜੇ ਪਾਸੇ ਆਪਣੇ ਕੀ ਕਰਦੇ ਹਨ ? ਆਪਣੇ ਆਪ ਨੂੰ ਬਦਲਣਾ ਨਹੀਂ, ਆਪਣੇ ਆਪ ਨੂੰ ਢਾਲਣਾ ਨਹੀਂ।

ਸੋਨੇ ਦੀ ਇਕ ਡਲੀ ਹੈ। ਉਸ ਸੋਨੇ ਦੀ ਡਲੀ ਵਿਚ ਕੀ ਕੁਝ ਪਿਆ ਹੈ ? ਜੇ ਅਗਿਆਨੀ ਬੰਦਾ ਦੇਖੇ ਤਾਂ ਉਹ ਕਹੇਗਾ ਕਿ ਇਕ ਸੁਨਹਿਰੀ ਰੰਗ ਦਾ ਚਮਕਦਾ ਹੋਇਆ ਗੇਂਦ ਹੈ। ਜੇ ਕਿਤੇ ਸੋਨੇ ਦੇ ਕਾਰੀਗਰ ਨੂੰ ਦਿਖਾਉ ਤਾਂ ਉਹ ਹੱਥ ਵਿਚ ਲੈ ਕੇ ਸੋਨੇ ਦੀ ਡਲੀ ਨੂੰ ਕਹੇਗਾ ਕਿ ਇਸ ਵਿਚੋਂ ਸੋਨੇ ਦੀਆਂ ਇੰਨੀਆਂ ਜ਼ੰਜੀਰਾਂ ਨਿਕਲ ਸਕਦੀਆਂ ਹਨ। ਇਸ ਵਿਚੋਂ ਇੰਨੀਆਂ ਮੁੰਦਰੀਆਂ ਨਿਕਲ ਸਕਦੀਆਂ ਹਨ। ਹੁਣ ਦੇਖੋ, ਉਸ ਸੋਨੇ ਦੀ ਡਲੀ ਵਿਚੋਂ ਜ਼ੰਜੀਰ ਨਿਕਲੀ, ਕੜੇ ਨਿਕਲੇ, ਚੂੜੀਆਂ ਨਿਕਲੀਆਂ, ਤਨ ਉੱਤੇ ਪਾਉਣ ਵਾਲੇ ਵੱਖ-ਵੱਖ ਗਹਿਣੇ ਪੈਦਾ ਹੋਏ। ਇਕ ਡਲੀ ਅਨੇਕਾਂ ਰੂਪਾਂ ਵਿਚ ਚਲੀ ਗਈ, ਪਰ ਜਦੋਂ ਸਾਰੇ ਗਹਿਣੇ ਢਾਲ ਦਿੱਤੇ ਤਾਂ ਰਹਿ ਗਈ ਸਿਰਫ਼ ਸੋਨੇ ਦੀ ਇਕ ਡਲੀ, ਜਿਸ ਦੇ ਵਿਚੋਂ ਸਾਰੇ ਗਹਿਣੇ ਨਿਕਲੇ ਸਨ।

ਬਾਬਾ ਜੀ ਦਾ ਤੀਸਰਾ ਬਚਨ ਹੈ— ਜ਼ਮੀਨ ਵਿਚ ਅਸੀਂ ਬੀਜ ਬੀਜਦੇ ਹਾਂ। ਬੀਜ ਕਈ ਤਰ੍ਹਾਂ ਦੇ ਹੁੰਦੇ ਹਨ। ਮੰਨ ਲਉ ਕਣਕ ਹੈ। ਉਸ ਨੂੰ ਅਸੀਂ ਜ਼ਮੀਨ ਵਿਚ ਬੀਜ ਦਿੱਤਾ ਹੈ। ਉਸ ਨੇ ਚਾਰ-ਪੰਜ ਮਹੀਨਿਆਂ ਵਿਚ ਆਪਣਾ ਫਲ ਦੇ ਦੇਣਾ ਹੈ। ਉਸ ਦਾਣੇ ਦਾ ਅੰਕੁਰ ਫੁੱਟਿਆ ਹੈ, ਪਰ ਯਾਦ ਰੱਖਿਉ, ਉਸ ਦਾਣੇ ਦਾ ਛਿਲਕਾ ਅਲੱਗ ਹੋ ਗਿਆ ਤੇ ਅੰਕੁਰ ਉਸ ਦੇ ਵਿਚੋਂ ਨਿਕਲਿਆ। ਛੋਟੇ ਜਿਹੇ ਪੌਦੇ ਨੇ ਜਨਮ ਲਿਆ। ਸਰਦੀ ਪੈਣ ਲੱਗੀ। ਸਰਦੀ ਵਿਚ ਉਹ ਪ੍ਰਫੁੱਲਿਤ ਹੋਣ ਲੱਗਾ। ਜਦੋਂ ਗਰਮੀ ਦਾ ਸਮਾਂ ਸ਼ੁਰੂ ਹੋਇਆ ਤਾਂ ਉਦੋਂ ਉਹ ਫ਼ਸਲ ਪੱਕ ਕੇ ਤਿਆਰ ਹੋਣ ਲੱਗੀ। ਉਸ ਤੋਂ ਬਾਅਦ ਉਸ ਦੇ ਸਿੱਟੇ ਬਾਹਰ ਨਿਕਲੇ। ਫਿਰ ਉਸ ਤੋਂ ਉੱਪਰ ਕੰਡਿਆਂ ਵਾਲੇ ਪੱਤੇ ਨਿਕਲੇ, ਪਰ ਜਦੋਂ ਉਸ ਫ਼ਸਲ ਨੂੰ ਕੱਟਿਆ, ਉਸ ਨੂੰ ਝਾੜ ਲਿਆ ਗਿਆ ਤਾਂ ਉਸ ਦੇ ਵਿਚੋਂ ਉਹੀ ਦਾਣੇ ਨਿਕਲੇ ਜਿਹੜੇ ਜ਼ਮੀਨ ਵਿਚ ਬੀਜੇ ਸਨ। ਇਕ ਦਾਣਾ ਅਨੇਕਾਂ ਰੂਪਾਂ ਵਿਚ ਵਿਸਥਾਰ ਕਰਦਾ ਹੈ। ਦੁਬਾਰਾ ਫਿਰ ਜਦੋਂ ਖ਼ਤਮ ਹੁੰਦਾ ਹੈ ਤਾਂ ਕੇਵਲ ਇਕੋ ਦਾਣਾ ਰਹਿ ਜਾਂਦਾ ਹੈ। ਮਹਾਰਾਜ ਕਹਿੰਦੇ ਹਨ ਕਿ ਜਿਵੇਂ ਜ਼ਮੀਨ ਵਿਚ ਬੀਜਿਆ ਹੋਇਆ ਬੀਜ ਅਨੇਕਾਂ ਤਰ੍ਹਾਂ ਦੇ ਰੂਪ ਅਖ਼ਤਿਆਰ ਕਰਦਾ ਹੈ, ਪਰ ਖ਼ਤਮ ਹੋਣ ਲੱਗਿਆਂ ਕੇਵਲ ਇਕ ਹੀ ਰਹਿੰਦਾ ਹੈ। ਅਨੇਕਤਾ ਵਿਚ ਫਿਰ ਉਹ ਇਕ ਹੈ।

ਗੁਰੂ ਅਰਜਨ ਸਾਹਿਬ ਇਹ ਫ਼ਰਮਾਂਦੇ ਹਨ ਕਿ ਬਨਸਪਤੀ ਦਾ ਆਕਾਰ ਭਿੰਨ-ਭਿੰਨ ਹੈ। ਬਨਸਪਤੀ ਦੇ ਪੱਤੇ ਤੋੜੋ ਤਾਂ ਹਰ ਇਕ ਪੱਤੇ ਦਾ ਸੁਆਦ ਆਪੋ ਆਪਣਾ ਹੈ। ਉਸ ਦੇ ਫਲ ਦਾ ਰੱਸ ਆਪਣਾ ਹੈ। ਇਥੋਂ ਤੱਕ ਕਿ ਲੱਕੜ ਦੀ ਸੁਗੰਧ ਵੀ ਵੱਖਰੀ ਹੈ। ਉਸ ਦੇ ਪੱਤਿਆਂ ਦਾ ਸੁਭਾਅ ਵੀ ਵੱਖਰਾ ਹੈ, ਪਰ ਜਦੋਂ ਕੋਈ ਉਸ ਨੂੰ ਅੱਗ ਲਾਏਗਾ ਤਾਂ ਲੱਕੜਾਂ ਭਾਵੇਂ ਵੱਖ ਹੋਣ, ਪਰ ਜਦੋਂ ਅੱਗ ਵਿਚੋਂ ਨਿਕਲੇਗੀ ਤਾਂ ਸੇਕ ਦੋਨੋਂ ਲੱਕੜਾਂ ਵਿਚੋਂ ਨਿਕਲੇਗਾ।

ਕਿਸੇ ਵੀ ਗਾਂ-ਮੱਝ ਦਾ ਦੁੱਧ ਚੋਅ ਲਈਏ। ਕਿਸੇ ਗਾਂ ਦੀ ਚਮੜੀ ਦਾ ਰੰਗ ਕਾਲਾ ਹੋਵੇ। ਕਿਸੇ ਗਾਂ ਦੀ ਚਮੜੀ ਦਾ ਰੰਗ ਚਿੱਟਾ ਹੋਵੇ। ਕਿਸੇ ਗਾਂ ਦੀ ਚਮੜੀ ਦਾ ਰੰਗ ਪੀਲਾ ਹੋਵੇ, ਪਰ ਜਦੋਂ ਅਸੀਂ ਕਾਲੇ ਸਰੀਰ ਵਾਲੀ ਗਾਂ ਨੂੰ ਚੋਵਾਂਗੇ ਤਾਂ ਉਸ ਦੇ ਥਣਾਂ ਵਿਚੋਂ ਦੁੱਧ ਕਾਲਾ ਨਹੀਂ ਨਿਕਲੇਗਾ। ਜੇ ਲਾਲ ਰੰਗ ਦੀ ਗਾਂ ਨੂੰ ਕੋਈ ਚੋਅ ਰਿਹਾ ਹੈ ਤਾਂ ਉਸ ਦੇ ਦੁੱਧ ਦਾ ਰੰਗ ਲਾਲ ਨਹੀਂ ਹੋਵੇਗਾ। ਗਾਵਾਂ ਦੇ ਰੰਗ ਵੱਖ-ਵੱਖ ਹਨ, ਪਰ ਸੱਚਾਈ ਇਹ ਹੈ ਕਿ ਦੁੱਧ ਸਾਰਿਆਂ ਦਾ ਚਿੱਟਾ ਹੈ। ਇਹਨਾਂ ਅਨੇਕਾਂ ਰੰਗਾਂ ਵਿਚ ਰਹਿਣ ਵਾਲਾ ਕੇਵਲ ਇੱਕ ਪ੍ਰਮਾਤਮਾ ਹੀ ਹੈ।

ਇਕ ਸਵਾਲ ਉੱਠੇਗਾ ਕਿ ਉਹ ਇੱਕ ਹੋ ਕੇ ਅਨੇਕਾਂ ਵਿਚ ਕਿਵੇਂ ਸਮਾਅ ਰਿਹਾ ਹੈ ? ਇਸ ਦਾ ਉੱਤਰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਦਿੱਤਾ ਹੈ। ਕੋਈ ਆਦਮੀ ਮਾਲਾ ਲੈਂਦਾ ਹੈ। ਮਾਲਾ ਧਾਗੇ ਵਿਚ ਪਰੋਏ ਹੋਏ ਮਣਕੇ ਹਨ। ਮਣਕਿਆਂ ਦਾ ਰੰਗ ਵੱਖ-ਵੱਖ ਹੋ ਸਕਦਾ ਹੈ। ਮਣਕਿਆਂ ਦਾ ਆਕਾਰ ਛੋਟਾ ਵੱਡਾ ਹੋ ਸਕਦਾ ਹੈ, ਪਰ ਯਾਦ ਰੱਖਿਓ, ਇਕ ਸੂਤ ਸੈਂਕੜੇ ਮਣਕਿਆਂ ਵਿਚੋਂ ਇਕੱਲਾ ਨਿਕਲ ਸਕਦਾ ਹੈ। ਜੇ ਇਕ ਸੂਤ ਹਜ਼ਾਰਾਂ ਮਣਕਿਆਂ ਵਿਚੋਂ ਨਿਕਲ ਸਕਦਾ ਹੈ ਤਾਂ ਇਕ ਪਰੀਪੂਰਨ ਪ੍ਰਮਾਤਮਾ ਦੀ ਜੋਤ ਕਰੋੜਾਂ ਬ੍ਰਹਿਮੰਡਾਂ ਵਿਚੋਂ ਨਿਕਲ ਰਹੀ ਹੈ।

*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥*

(ਅੰਗ ੪੮੫)

ਉਹ ਪ੍ਰਮਾਤਮਾ ਸਾਰਿਆਂ ਵਿਚ ਇਕ ਹੈ। ਜਿਵੇਂ ਪਾਣੀ ਵਿਚੋਂ ਲਹਿਰਾਂ ਨਿਕਲਦੀਆਂ ਹਨ। ਇਕ ਪਾਣੀ ਦੀਆਂ ਅਨੇਕਾਂ ਸ਼ਕਲਾਂ ਹਨ, ਇਸੇ ਤਰ੍ਹਾਂ ਉਹ ਇੱਕ ਤੋਂ ਅਨੇਕ ਹੈ ਅਤੇ ਅਨੇਕਾਂ ਤੋਂ ਫਿਰ ਇੱਕ ਹੈ। ਜੇ ਸ਼ਬਦ ਦੀ ਰੌਸ਼ਨੀ ਵਿਚ ਬੰਦੇ ਦਾ ਅੰਦਰ ਸਿਆਣਾ ਬਣ ਜਾਏ ਤਾਂ ਉਸ ਨੂੰ ਦੂਸਰਾ ਕੋਈ ਨਜ਼ਰ ਨਹੀਂ ਆਉਂਦਾ। ਜਦੋਂ ਅੰਦਰ ਦੀ ਨਜ਼ਰ ਦਵੈਸ਼ ਵਿਚ ਹੈ ਤਾਂ ਉਸ ਨੂੰ ਆਪਣਾ ਕੋਈ ਦਿੱਸਦਾ ਵੀ ਨਹੀਂ।

ਭਾਈ ਸਾਹਿਬ ਭਾਈ ਨੰਦ ਲਾਲ ਜੀ, ਜਿਨ੍ਹਾਂ ਦੀ ਕਲਮ ਗੁਰੂ ਗੋਬਿੰਦ ਸਿੰਘ ਜੀ ਦੀ ਸਿਫ਼ਤ ਕਰਨ ਵਿਚ ਸਭ ਨੂੰ ਪਿੱਛੇ ਛੱਡ ਗਈ। ਜਦੋਂ ਕਿਤੇ ਭਾਈ ਨੰਦ ਲਾਲ ਜੀ ਦਾ ਗੰਜਨਾਮਾ ਅਤੇ ਦਸਮ ਪਾਤਿਸ਼ਾਹ ਦਾ ਜਾਪੁ ਸਾਹਿਬ ਸਾਹਮਣੇ ਆਉਂਦਾ ਹੈ ਤਾਂ ਮੇਰੇ ਮਨ ਵਿਚੋਂ ਇਕੋ ਆਵਾਜ਼ ਨਿਕਲਦੀ ਹੈ ਕਿ ਐ ਚੋਜੀ ਪ੍ਰੀਤਮ ! ਜਿਵੇਂ ਤੁਸਾਂ ਜਾਪੁ ਸਾਹਿਬ ਅਕਾਲ ਪੁਰਖ ਦੀ

ਪਵਿੱਤਰ ਬਾਣੀ ਰਚਣ ਵਿਚ ਅਤੇ ਪਰੀਪੂਰਨ ਪ੍ਰਮਾਤਮਾ ਦੀ ਸਿਫ਼ਤ ਕਰਨ ਵਿਚ ਕਮਾਲ ਕਰ ਦਿੱਤੀ ਹੈ, ਇਵੇਂ ਭਾਈ ਨੰਦ ਲਾਲ ਜੀ ਨੇ ਮਾਲਕਾ ! ਤੇਰੀ ਸਿਫ਼ਤ ਕਰਨ ਵਿਚ ਕਮਾਲ ਕਰ ਦਿੱਤੀ ਹੈ। ਕਿੰਨਾ ਵੱਡਾ ਭਰੋਸਾ ਹੈ ਉਹਨਾਂ ਦਾ। ਭਰੋਸਾ ਹੀ ਇਕ ਅਜਿਹੀ ਚੀਜ਼ ਹੈ ਜਿਹੜਾ ਸਾਨੂੰ ਗੁਰੂ ਦੇ ਨੇੜੇ ਲੈ ਕੇ ਆਉਂਦੀ ਹੈ।

ਭਾਈ ਨੰਦ ਲਾਲ ਕੋਈ ਆਮ ਇਨਸਾਨ ਨਹੀਂ ਸਨ। ਦੂਸਰੀ ਗੱਲ ਉਸ ਦੀ ਦੁਨਿਆਵੀ ਲੋੜ ਵੀ ਕੋਈ ਨਹੀਂ ਸੀ, ਕਿਉਂਕਿ ਉਹ ਘਰੋਂ ਰੱਜੇ-ਪੁੱਜੇ ਸਨ। ਉਹਨਾਂ ਦੇ ਪਿਤਾ ਮੁਨਸ਼ੀ ਸਨ। ਉਹ ਔਰੰਗਜ਼ੇਬ ਦੇ ਦਰਬਾਰ ਵਿਚ ਮਹਾਨ ਵਿਦਵਾਨ ਸਨ। ਜਿਸ ਦਿਨ ਭਾਈ ਸਾਹਿਬ ਹਜ਼ੂਰ ਦੇ ਚਰਨਾਂ ਵਿਚ ਜਾਂਦੇ ਹਨ ਤਾਂ ਉਹ ਆਗਰੇ ਦੀ ਧਰਤੀ ਤੋਂ ਚੱਲਦੇ ਹਨ। ਇਕ ਦਰੋਗਾ ਉਹਨਾਂ ਦੇ ਨਾਲ ਜਾਂਦਾ ਹੈ। ਮਨ ਨੇ ਕਿਹਾ ਕਿ ਹਕੂਮਤ ਨੇ ਜੀਉਣ ਨਹੀਂ ਦੇਣਾ, ਕਿਉਂਕਿ ਉਹਨਾਂ ਦਾ ਗੁਣ ਉਹਨਾਂ ਦੀ ਮੌਤ ਦਾ ਕਾਰਨ ਬਣੀ ਜਾ ਰਿਹਾ ਸੀ। ਇਕ ਸੋਚ ਫੁਰੀ ਕਿ ਕਿਹੜੇ ਪਾਸੇ ਜਾਈਏ ? ਬਸ, ਭਾਈ ਜੀ ਨੂੰ ਕੇਵਲ ਇਕ ਕਲਗੀ ਵਾਲਾ ਪ੍ਰੀਤਮ ਹੀ ਦਿੱਸਿਆ ਅਤੇ ਸੋਚਿਆ ਕਿ ਸਾਨੂੰ ਗੁਰੂ ਤੋਂ ਬਿਨਾਂ ਕੋਈ ਰੱਖ ਨਹੀਂ ਸਕਦਾ। ਭਾਈ ਨੰਦ ਲਾਲ ਜੀ ਚੱਲੇ, ਪਰ ਅੰਦਰ ਪਿਆਰ ਲੈ ਕੇ। ਜਿੰਨਾ ਰਸਤਾ ਚਲੀ ਜਾਂਦੇ ਹਨ, ਗੁਰੂ ਨੂੰ ਚੇਤੇ ਕਰੀ ਜਾਂਦੇ ਹਨ। ਜਿਉਂ-ਜਿਉਂ ਭਾਵਨਾ ਵਾਲਾ ਨੇੜੇ ਜਾਂਦਾ ਹੈ, ਤਿਉਂ-ਤਿਉਂ ਉਸ ਦੇ ਅੰਦਰ ਨੂੰ ਸਕੂਨ ਮਿਲਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਜੀ ਦੇ ਦਰਬਾਰ ਵਿਚ ਪੁੱਜ ਕੇ ਭਾਈ ਨੰਦ ਲਾਲ ਜੀ ਗੁਰੂ ਗੋਬਿੰਦ ਸਿੰਘ ਜੀ ਵੱਲ ਦੇਖਦੇ ਹਨ। ਹਜ਼ੂਰ ਨੇ ਕੇਸੀ ਇਸ਼ਨਾਨ ਕੀਤਾ ਹੋਇਆ ਹੈ। ਹਜ਼ੂਰ ਦਾ ਪਵਿੱਤਰ ਮੁਖ ਖਿੜਿਆ ਹੋਇਆ ਹੈ। ਇਕ ਕੇਸਾਂ ਦੀ ਲਿਟ ਕਲਗੀਧਰ ਜੀ ਦੇ ਪਵਿੱਤਰ ਮੁਖੜੇ ਅੱਗੇ ਆ ਗਈ। ਉਸ ਸ਼ਾਇਰ ਨੇ ਕਲਮ ਚੁੱਕੀ ਤੇ ਉਸ ਇਕੱਲੀ ਲਿਟ ਦੀ ਇੰਨੀ ਸਿਫ਼ਤ ਕਰ ਦਿੱਤੀ ਤਾਂ ਤੁਸੀਂ ਸੋਚੋ ਕਿ ਚੋਜੀ ਪ੍ਰੀਤਮ ਦੀ ਇਕ ਇਕ ਬਖ਼ਸ਼ਿਸ਼ ਦਾ ਉਹ ਕਿੰਨਾ ਕੁ ਸ਼ੈਦਾਈ ਹੋਵੇਗਾ ? ਕਹਿਣ ਲੱਗੇ—ਧੰਨ ਗੁਰੂ ਗੋਬਿੰਦ ਸਿੰਘ ਜੀ ਸੱਚੇ ਪਾਤਿਸ਼ਾਹ ! ਅੱਜ ਮੈਂ ਤੁਹਾਡੀ ਕੇਸਾਂ ਦੀ ਇਕ ਲਿਟ ਦੇ ਦੀਦਾਰ ਪਾਏ। ਉਸ ਕੇਸਾਂ ਦੀ ਲਿਟ ਦੀ ਕੀਮਤ ਦੋ ਜਹਾਨ ਵੀ ਅਦਾ ਨਹੀਂ ਕਰ ਸਕਦੇ।

*ਦੀਨੋ ਦੁਨੀਆਂ ਦਰ ਕਮੰਦੇ ਆਂ ਪਰੀ ਰੁਖਸਾਰਿ ਮਾ॥*
*ਹਰ ਦੋ ਆਲਮ ਕੀਮਤੇ ਯਕ ਤਾਰੇ ਮੂਏ ਯਾਰਿ ਮਾ॥*

(ਗ਼ਜ਼ਲ ਨੰ: ੨)

ਇਵੇਂ ਉਹਨਾਂ ਕੇਸਾਂ ਦੀ ਸਿਫ਼ਤ ਕੀਤੀ। ਫਿਰ ਉਹ ਬਾਰ-ਬਾਰ, ਗੁਰ ਗੋਬਿੰਦ ਸਿੰਘ, ਗੁਰ ਗੋਬਿੰਦ ਸਿੰਘ ਕਹਿਣ ਲੱਗੇ। ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਹੋਰਨਾਂ ਦੇ ਮਦਦਗਾਰ ਹਨ। ਜਿਹੜੇ ਦੂਸਰਿਆਂ ਦੀ ਮਦਦ ਕਰਨ ਵਾਲੇ ਹਨ, ਉਸ ਗੁਰੂ

ਗੋਬਿੰਦ ਸਿੰਘ ਜੀ ਦੀ ਮਦਦ ਲਈ ਪ੍ਰਮਾਤਮਾ ਖੜਾ ਹੈ। ਕਹਿੰਦੇ ਹਨ, ਮੇਰੇ ਪ੍ਰਭੂ ਦੇ ਘਰ ਦੇ ਜਿੰਨੇ ਵੀ ਖ਼ਜ਼ਾਨੇ ਹਨ, ਉਹਨਾਂ ਖ਼ਜ਼ਾਨਿਆਂ ਦੇ ਖ਼ਜ਼ਾਨਚੀ ਗੁਰੂ ਗੋਬਿੰਦ ਸਿੰਘ ਜੀ ਹਨ। ਪ੍ਰਮਾਤਮਾ ਦੇ ਘਰ ਦੇ ਖ਼ਜ਼ਾਨੇ ਦੀ ਚਾਬੀ ਗੁਰੂ ਗੋਬਿੰਦ ਸਿੰਘ ਜੀ ਦੇ ਕੋਲ ਹੈ।

ਧੰਨ ਗੁਰੂ ਗੋਬਿੰਦ ਸਿੰਘ ਜੀ ਤਾਂ ਹਰ ਸਿੱਖ ਦੇ ਨਾਲ ਰਹਿੰਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਉੱਪਰ ਰੱਬ ਦੀ ਰੂਹਾਨੀਅਤ ਦਾ ਨੂਰ ਝਲਕ ਰਿਹਾ ਹੈ। ਗੁਰੂ ਗੋਬਿੰਦ ਸਿੰਘ ਜੀ ਇਕ ਵਾਹਿਗੁਰੂ ਦੇ ਜਾਣੂੰ ਹਨ। ਗੁਰੂ ਗੋਬਿੰਦ ਸਿੰਘ ਜੀ ਸ਼ਹਿਨਸ਼ਾਹਾਂ ਦੇ ਸ਼ਹਿਨਸ਼ਾਹ ਹਨ। ਗੁਰੂ ਗੋਬਿੰਦ ਸਿੰਘ ਜੀ ਸੱਚ ਦਾ ਇਕ ਸ਼ੀਸ਼ਾ ਹਨ। ਉਹ ਸ਼ੁੱਧ ਹਨ। ਉਹਨਾਂ ਦੇ ਅੰਦਰ ਕੋਈ ਸਾੜਾ ਨਹੀਂ। ਉਹ ਕਿਸੇ ਨਾਲ ਵੈਰ ਨਹੀਂ ਕਮਾਉਂਦੇ। ਉਸ ਸਿੱਖ ਦੀ ਭਾਵਨਾ ਦੇਖੋ। ਉਹ ਕਹਿੰਦੇ ਹਨ—ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ! ਨੰਦ ਲਾਲ ਆਪ ਜੀ ਦੇ ਦਰ ਦਾ ਕੂਕਰ ਹੈ, ਨਾਲ ਹੀ ਕਹਿਣ ਲੱਗੇ ਕਿ ਨਹੀਂ, ਮੈਂ ਆਪਣੇ ਆਪ ਲਈ ਸ਼ਬਦ ਕੂਕਰ ਵਰਤਿਆ ਹੈ, ਪਰ ਨਹੀਂ, ਤੇਰੇ ਦਰ ਦੇ ਕੂਕਰ ਵੀ ਮੇਰੇ ਤੋਂ ਉੱਚੇ ਹਨ। ਧੰਨ ਗੁਰੂ ਗੋਬਿੰਦ ਸਿੰਘ ਜੀ ! ਮੈਂ ਤਾਂ ਤੇਰੇ ਦਰ ਦੇ ਕੂਕਰਾਂ ਤੋਂ ਵੀ ਨੀਵਾਂ ਹਾਂ। ਤੇਰੇ ਦਰ ਉੱਤੇ ਪਈਆਂ ਰੋਟੀਆਂ ਚੁੱਗਣ ਆਇਆ ਹਾਂ। ਉਹ ਕਹਿੰਦੇ ਹਨ ਕਿ ਤੂੰ ਕਹੇਂਗਾ ਕਿ ਮੈਂ ਇਕ ਪਿਆਰਾ ਪ੍ਰੀਤਮ ਸਾਰਿਆਂ ਵਿਚ ਕਿਵੇਂ ਰਮਿਆ ਹੋਇਆ ਹਾਂ ? ਜੇ ਅੰਦਰ ਦਿਲ ਸਾਫ਼ ਹੋਵੇ ਤਾਂ ਪਿਆਰਾ ਮਹਿਬੂਬ ਅੰਦਰ ਬੈਠਾ ਹੋਇਆ ਦਿੱਸਦਾ ਹੈ। ਉਸ ਦੇ ਅੰਦਰ ਦੀਦਾਰ ਹੋ ਰਹੇ ਹਨ। ਇਕ ਜੀਵ-ਇਸਤਰੀ ਸੁੱਤੀ ਪਈ ਹੈ, ਪਰ ਪਤੀ ਪ੍ਰਮਾਤਮਾ ਤਾਂ ਜਾਗਦਾ ਪਿਆ ਹੈ। ਜੇ ਵੇਖਣ ਵਾਲੀ ਅੱਖ ਹੋਵੇ ਤਾਂ ਅਨੇਕਾਂ ਵਿਚ ਉਹ ਇਕ ਸਾਈਂ ਬੈਠਾ ਹੋਇਆ ਦਿੱਸਦਾ ਹੈ। ਫਿਰ ਮਹਾਰਾਜ ! ਕਿਸ ਕਿਸ ਰੂਪ ਵਿਚ ? ਭਾਈ ਸਾਹਿਬ ਕਹਿੰਦੇ ਹਨ—ਮੇਰੇ ਪਿਆਰੇ ਪ੍ਰੀਤਮ ! ਕਿਤੇ ਤੁਸੀਂ ਸੂਫ਼ੀ ਬਣ ਕੇ ਬੈਠੇ ਹੋਏ ਹੋ। ਕਿਤੇ ਤੁਸੀਂ ਸ਼ਰਈ ਬਣ ਕੇ ਬੈਠੇ ਹੋਏ ਹੋ। ਕਿਤੇ ਮਸਤਾਨੇ ਫ਼ਕੀਰ ਬਣ ਕੇ ਪੁਕਾਰਦੇ ਪਏ ਹੋ। ਕਹਿਣ ਲੱਗੇ, ਮੇਰੇ ਸੱਜਣਾ ! ਹੈ ਤੂੰ ਇਕੋ ਹੀ, ਪਰ ਤੇਰੀਆਂ ਵੱਖ-ਵੱਖ ਮੂਰਤਾਂ ਹਨ।

ਮੈਂ ਅਰਜ਼ ਕਰਾਂ, ਜਿੰਨੀ ਦੇਰ ਤੱਕ ਕਿਸੇ ਦੇ ਅੰਦਰ ਹਨੇਰਾ ਹੈ, ਉੱਨੀ ਦੇਰ ਤੱਕ ਹੀ ਟੱਕਰਾਂ ਹਨ। ਜਿਨ੍ਹਾਂ ਦੇ ਅੰਦਰ ਦਾ ਹਨੇਰਾ ਚੁੱਕਿਆ ਗਿਆ, ਉਹਨਾਂ ਲਈ ਕੋਈ ਦੂਰੀ ਨਹੀਂ। ਇਕ ਸੱਜਣ ਕਹਿੰਦਾ ਹੈ, ਬੇਸਮਝੀ ਲਈ ਟੱਕਰ ਹੈ। ਜੇ ਸਮਝ ਪੈ ਜਾਏ ਤਾਂ ਕਾਹਦਾ ਰੌਲਾ ?

*ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ ਕੋਊ ਬ੍ਰਹਮਚਾਰੀ ਕੋਊ ਜਤੀ ਅਨਮਾਨਬੋ ॥*
*ਹਿੰਦੂ ਤੁਰਕ ਕੋਊ ਰਾਫ਼ਜੀ ਇਮਾਮ ਸਾਫੀ ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ॥*

(ਅਕਾਲ ਉਸਤਤਿ)

ਉਸ ਇਕ ਵਿਚ ਹੀ ਸਾਰਿਆਂ ਦੀ ਖੇਡ ਹੈ। ਮਹਾਰਾਜ ਕਹਿੰਦੇ ਹਨ, ਜਿਵੇਂ ਇਕ ਅੱਗ ਦੇ ਬੱਲਦੇ ਹੋਏ ਭਾਂਬੜ ਵਿਚੋਂ ਛੋਟੀਆਂ-ਛੋਟੀਆਂ ਅੱਗ ਦੀਆਂ ਚਿੰਗਾੜੀਆਂ ਨਿਕਲਦੀਆਂ ਹਨ ਤੇ ਆਸਮਾਨ ਵੱਲ ਜਾਂਦੀਆਂ ਹਨ ਤਾਂ ਆਪ ਜੀ ਦੇਖੋਗੇ ਕਿ ਉਹਨਾਂ ਦੀ ਚਮਕ ਕਾਇਮ

ਹੈ। ਉਹ ਵੱਖ-ਵੱਖ ਹੋ ਕੇ ਵੀ ਚਮਕਦੀਆਂ ਪਈਆਂ ਹਨ। ਭਾਵੇਂ ਅੱਗ ਇੱਕ ਹੈ ਤੇ ਚਿੰਗਾੜੀਆਂ ਅਨੇਕਾਂ ਹਨ, ਪਰ ਇਕ ਅੱਗ ਵਿਚੋਂ ਨਿਕਲੀਆਂ ਹੋਈਆਂ ਅਨੇਕਾਂ ਚਿੰਗਾੜੀਆਂ ਵੱਖ-ਵੱਖ ਹੋ ਕੇ ਵੀ ਚਮਕ ਕੇ ਕਹਿ ਰਹੀਆਂ ਹਨ ਕਿ ਦੁਨੀਆਂ ਦੇ ਲੋਕੋ ! ਜਿਹੜਾ ਥੱਲੇ ਭਾਂਬੜ ਬੱਲਦਾ ਪਿਆ ਹੈ, ਅਸੀਂ ਉਸ ਦੇ ਵਿਚੋਂ ਹੀ ਨਿਕਲੀਆਂ ਹਾਂ। ਉਹ ਸਾਡੇ ਵਿਚ ਅਤੇ ਅਸੀਂ ਉਸ ਦੇ ਵਿਚ ਸਮਾਏ ਹੋਏ ਹਾਂ। ਹੁਣ ਜ਼ਮੀਨ ਤੋਂ ਮਿੱਟੀ ਉੱਡ ਕੇ ਉੱਪਰ ਚਲੀ ਜਾਵੇ ਅਤੇ ਜਿੰਨੇ ਦਿਨ ਵੀ ਮਰਜ਼ੀ ਆਕਾਸ਼ ਵਿਚ ਘੁੰਮੇ, ਪਰ ਉਸ ਮਿੱਟੀ ਦੇ ਜ਼ੱਰੇ ਜਿਸ ਧਰਤੀ ਵਿਚੋਂ ਨਿਕਲੇ ਹਨ, ਉਸ ਦਾ ਵੀ ਕੋਈ ਵਜੂਦ ਹੈ। ਥੱਲੇ ਪਹਾੜ ਹਨ, ਉੱਪਰ ਛੋਟਾ ਜਿਹਾ ਇਕ ਜ਼ੱਰਾ ਹੈ। ਜਿਹੜੀ ਸ਼ਕਤੀ ਪਹਾੜ ਦੇ ਕੋਲ ਹੈ, ਚੇਤੇ ਰੱਖਿਉ, ਉਹੀ ਸ਼ਕਤੀ ਜ਼ੱਰੇ ਦੇ ਕੋਲ ਵੀ ਹੈ।

ਇਕ ਪਾਸੇ ਸਮੁੰਦਰ ਹੈ ਤੇ ਦੂਸਰੇ ਪਾਸੇ ਲਹਿਰਾਂ ਹਨ। ਜੇ ਅਸੀਂ ਦੇਖੀਏ ਤਾਂ ਪਾਣੀ ਦੀ ਇਕ ਬੂੰਦ ਬਹੁਤ ਛੋਟੀ ਜਹੀ ਹੈ। ਇਕ ਛੋਟੀ ਜਿਹੀ ਬੂੰਦ ਵੀ $H_2O$ ਹੈ ਤਾਂ ਇੰਨਾ ਵੱਡਾ ਭੰਡਾਰਾ ਵੀ $H_2O$ ਹੈ। ਅਨੇਕਾਂ ਬੂੰਦਾਂ ਵੀ ਹਾਈਡ੍ਰੋਜਨ ਆਕਸੀਜਨ ਹੀ ਹਨ। ਪਿਆਰਿਉ ! ਇਸੇ ਤਰ੍ਹਾਂ ਉਹ ਇੱਕ ਹੋ ਕੇ ਵੀ ਅਨੇਕ ਰੂਪਾਂ ਵਿਚ ਹੈ। ਮਹਾਰਾਜ ਕਹਿੰਦੇ ਹਨ, ਜਿਹੋ ਜਿਹੀਆਂ ਸਿੱਖ ਦੀਆਂ ਅੱਖਾਂ ਦਿੱਸਦੀਆਂ ਹਨ, ਉਹੋ ਜਿਹੀਆਂ ਹਿੰਦੂ ਤੇ ਮੁਸਲਮਾਨ ਦੀਆਂ ਅੱਖਾਂ ਹਨ। ਸਰੀਰ ਪੰਜ ਤੱਤਾਂ ਦਾ ਇਕੋ ਜਿਹਾ ਹੈ।

ਸਤਿਗੁਰੂ ਸਾਡੇ ਉੱਤੇ ਮੇਹਰ ਕਰੇ, ਸਾਡੇ ਸਿੱਖ ਪੰਥ ਦੀ ਚੜ੍ਹਦੀ ਕਲਾ ਹੋਵੇ। ਸਾਰਿਆਂ ਵਿਚ ਇਕ ਪ੍ਰਮਾਤਮਾ ਹੀ ਵੱਸਦਾ ਹੈ। ਕਿਸੇ ਦਾ ਅੰਦਰ ਨਾ ਤੋੜੋ। ਉਹ ਪ੍ਰਮਾਤਮਾ ਇੱਕ ਹੈ ਅਤੇ ਅਨੇਕਾਂ ਵਿਚ ਵੱਸਿਆ ਹੋਇਆ ਹੈ। ਬਸ, ਸਾਡਾ ਉਸ ਉੱਤੇ ਭਰੋਸਾ ਹੋਣਾ ਚਾਹੀਦਾ ਹੈ। ਸਤਿਗੁਰੂ ਰਹਿਮਤ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਸਾਚ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ

੧.

ਪਰਮ ਸਨਮਾਨ ਯੋਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਅੰਦਰ ਬੈਠੇ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੇ ਇਹ ਅੰਮ੍ਰਿਤ ਬੋਲ ਰੋਜ਼ਾਨਾ ਅੰਮ੍ਰਿਤਧਾਰੀ ਗੁਰੂ ਦੇ ਸਿੱਖ ਅੰਮ੍ਰਿਤ ਵੇਲੇ ਦੇ ਨਿਤਨੇਮ ਵਿਚ ਇਸ ਦਾ ਪਾਠ ਕਰਦੇ ਹਨ। ਜਦੋਂ ਖੰਡੇ-ਬਾਟੇ ਦੀ ਪਹੁਲ, ਅੰਮ੍ਰਿਤ ਤਿਆਰ ਕੀਤਾ ਜਾਂਦਾ ਹੈ ਤਾਂ ਪੰਜਾਂ ਪਿਆਰਿਆਂ ਵੱਲੋਂ ਜਪੁ ਜੀ ਸਾਹਿਬ, ਜਾਪੁ ਸਾਹਿਬ ਅਤੇ ਮੁਕੰਮਲ 10 ਸਵੱਯੇ, ਚੌਪਈ ਸਾਹਿਬ ਅਤੇ ਅਨੰਦ ਸਾਹਿਬ ਜੀ ਦਾ ਪਾਠ ਕੀਤਾ ਜਾਂਦਾ ਹੈ। ਇਸ ਨੂੰ ਅਸੀਂ ਨਿਤਨੇਮ ਦੀ ਬਾਣੀ ਵੀ ਕਹਿੰਦੇ ਹਾਂ। ਹਜ਼ੂਰ ਨੇ ਇਸ ਸਵੱਯੇ ਵਿਚ ਪਹਿਲਾਂ ਤਾਂ ਤਿੰਨ ਉਹਨਾਂ ਕਰਮਾਂ ਦਾ ਜ਼ਿਕਰ ਕੀਤਾ, ਜਿਹੜੇ ਧਰਮ ਦੇ ਨਾਲ ਸਬੰਧਿਤ ਜ਼ਰੂਰ ਹਨ, ਪਰ ਅਸਲੀਅਤ ਇਹ ਹੈ ਕਿ ਉਹ ਕੇਵਲ ਬਾਹਰਮੁੱਖੀ ਕਰਮ ਹਨ, ਅੰਦਰੋਂ ਬਿਲਕੁਲ ਨਿਰਜਿੰਦ ਹਨ। ਮਹਾਰਾਜ ਜੀ ਨੇ ਚੌਥੇ ਬਚਨ ਵਿਚ ਕਿਹਾ ਕਿ ਇਸ ਕਰਮ-ਕਾਂਡ ਤੋਂ ਉੱਪਰ ਉੱਠ ਤੇ ਮੈਂ ਤੈਨੂੰ ਸੱਚ ਕਹਿ ਰਿਹਾ ਹਾਂ ਕਿ ਕਿਸੇ ਜਾਤ ਦੀ ਬੰਦਿਸ਼ ਨਹੀਂ, ਕਿਸੇ ਵਰਨ ਦੀ ਬੰਦਿਸ਼ ਨਹੀਂ, ਕਿਸੇ ਬੋਲੀ ਦੀ ਬੰਦਿਸ਼ ਨਹੀਂ, ਕਿਸੇ ਬਾਹਰਮੁੱਖੀ ਪਹਿਰਾਵੇ ਦੀ ਬੰਦਿਸ਼ ਨਹੀਂ। ਸੱਚਾਈ ਇਹ ਹੈ ਕਿ ਜਿਸ ਨੇ ਧੁਰ ਅੰਦਰੋਂ ਪ੍ਰਮਾਤਮਾ ਨੂੰ ਪ੍ਰੇਮ ਕੀਤਾ, ਉਸ ਨੇ ਹੀ ਪ੍ਰਮਾਤਮਾ ਦੀ ਪ੍ਰਾਪਤੀ ਕੀਤੀ ਹੈ। ਪਹਿਲਾ ਬਚਨ ਸੀ :

*ਕਹਾ ਭਯੋ ਦੋਊ ਲੋਚਨ ਮੂੰਦਕੈ ਬੈਠਿ ਰਹਿਓ ਬਕ ਧਯਾਨ ਲਗਾਇਓ॥*

(ਅਕਾਲ ਉਸਤਤਿ)

ਕੀ ਹੋਇਆ, ਤੂੰ ਆਪਣੀਆਂ ਦੋਨਾਂ ਅੱਖਾਂ ਨੂੰ ਬੰਦ ਕਰ ਲਿਆ ਹੈ ? ਮਹਾਰਾਜ ਕਹਿੰਦੇ ਹਨ ਕਿ ਅੱਖਾਂ ਬੰਦ ਕਰ ਲਈਆਂ ਹਨ, ਪਰ ਧਿਆਨ ਵਿਚ ਪ੍ਰਮਾਤਮਾ ਨਹੀਂ। ਜਿਵੇਂ ਬਗਲੇ ਦੇ ਨੇਤਰ ਬੰਦ ਹਨ, ਪਰ ਉਸ ਦਾ ਧਿਆਨ ਆਪਣੇ ਸ਼ਿਕਾਰ ਵਿਚ ਹੈ ਇਵੇਂ ਹੀ ਅੱਖਾਂ ਤੇਰੀਆਂ ਵੀ ਬੰਦ ਹਨ, ਪਰ ਧਿਆਨ ਵਿਚ ਪ੍ਰਮਾਤਮਾ ਨਹੀਂ, ਤੇਰੇ ਧਿਆਨ ਵਿਚ ਵਾਸ਼ਨਾ ਚੱਲ ਰਹੀ ਹੈ।

ਹੁਣ ਇਕ ਸਵਾਲ ਉੱਠੇਗਾ ਕਿ ਕੀ ਸੰਗਤ ਵਿਚ ਨੇਤਰ ਬੰਦ ਕਰਕੇ ਨਹੀਂ ਬੈਠਣਾ ਚਾਹੀਦਾ ? ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਅਸੀਂ ਸਮਝੀਏ। ਮਹਾਰਾਜ ਜੀ ਨੇ ਕਿਹਾ ਕਿ ਨੇਤਰ ਬੰਦ ਕਰਨ ਦੀ ਜਾਂ ਖੋਲ੍ਹਣ ਦੀ ਗੱਲ ਨਹੀਂ ਹੈ, ਸਗੋਂ ਮੂੰਹ ਖੋਲ੍ਹਣ ਦੀ ਜਾਂ ਚੁੱਪ ਕਰਨ ਦੀ ਗੱਲ ਹੈ, ਪਰ ਜੇ ਅਸੀਂ ਇਕ ਤੁੱਕ ਨੂੰ ਹਰ ਥਾਂ 'ਤੇ ਢੁੱਕਾਵਾਂਗੇ ਤਾਂ ਉਸ ਦੇ ਸਹੀ ਅਰਥ ਨਹੀਂ ਹੋਣਗੇ।

ਅਸੀਂ ਜਦੋਂ ਅੱਖਾਂ ਬੰਦ ਕਰਨ ਦੀ ਗੱਲ ਕਰਦੇ ਹਾਂ ਤਾਂ ਇਹ ਸੱਚਾਈ ਹੈ ਕਿ ਜਿੰਨੀ ਦੇਰ ਤੱਕ ਆਦਮੀ ਨੇਤਰ ਬੰਦ ਨਹੀਂ ਕਰਦਾ, ਉੱਨੀ ਦੇਰ ਤੱਕ ਉਹ ਅੰਤਰਮੁੱਖੀ ਨਹੀਂ ਹੋ ਸਕੇਗਾ। ਅੱਖਾਂ ਬੰਦ ਕਰਕੇ ਵੀ ਇਨਸਾਨ ਦੇਖਦਾ ਹੈ। ਉਹ ਕਿਵੇਂ ? ਜੋ ਕੁਝ ਸਾਡੀਆਂ ਅੱਖਾਂ ਨੇ ਦੇਖਿਆ ਹੈ, ਉਹ ਕਿਤੇ ਵੀ ਗਿਆ ਨਹੀਂ। ਉਹ ਸਾਰਾ ਕੁਝ ਸਾਡੇ ਅੰਦਰ ਹੈ। ਜਿਵੇਂ ਅੱਜ ਕੋਈ ਕੈਮਰੇ ਨਾਲ ਫ਼ਿਲਮ ਬਣਾ ਲੈਂਦਾ ਹੈ, ਕੋਈ ਕੈਮਰੇ ਨਾਲ ਫ਼ੋਟੋ ਖਿੱਚ ਲੈਂਦਾ ਹੈ, ਇਵੇਂ ਬਟਨ ਦਬਾਉ ਤਾਂ ਉਹ ਇਕੋ ਦੱਮ ਸਕਰੀਨ 'ਤੇ ਫ਼ੋਟੋ ਆ ਜਾਵੇਗੀ। ਅੱਖਾਂ ਵੀ ਤਾਂ ਕੈਮਰਾ ਹਨ, ਜੋ ਕੁਝ ਦੇਖਦੀਆਂ ਹਨ, ਉਹ ਅੰਦਰ ਮਨ ਵਿਚ ਸਟੋਰ ਕਰੀ ਜਾਂਦੀਆਂ ਹਨ। ਜਦੋਂ ਨੇਤਰ ਬੰਦ ਕਰਦੇ ਹਾਂ ਤਾਂ ਸੱਚਾਈ ਇਹ ਹੈ ਕਿ ਸਾਰੀਆਂ ਫ਼ੋਟੋਆਂ ਅੱਖਾਂ ਬੰਦ ਹੋਣ ਦੇ ਬਾਵਜੂਦ ਵੀ ਦਿੱਸੀ ਜਾਂਦੀਆਂ ਹਨ। ਜਿੰਨੀ ਦੇਰ ਤੱਕ ਅਸੀਂ ਨੇਤਰ ਬੰਦ ਕਰਕੇ ਅੰਤਰਮੁੱਖੀ ਨਹੀਂ ਹੋਵਾਂਗੇ, ਉੱਨੀ ਦੇਰ ਤੱਕ ਅੰਦਰ ਦੀ ਪੜਚੋਲ ਵੀ ਨਹੀਂ ਹੋ ਸਕੇਗੀ।

ਮਹਾਰਾਜ ਜੀ ਨੇ ਇਥੇ ਨੇਤਰ ਬੰਦ ਕਰਕੇ ਉਸ ਪਾਖੰਡ ਦਾ ਖੰਡਨ ਕੀਤਾ ਹੈ ਕਿ ਆਦਮੀ ਦਿਖਾਵੇ ਮਾਤਰ ਆਪਣੇ ਨੇਤਰ ਇਸ ਤਰ੍ਹਾਂ ਬੰਦ ਕਰ ਲਵੇ ਕਿ ਲੋਕ ਕਹਿਣ ਕਿ ਇਹ ਬੜਾ ਪਿਆਰਾ ਭਗਤ ਹੈ। ਕਈ ਸੱਜਣ ਦੁਨੀਆਂ ਉੱਤੇ ਪ੍ਰਭਾਵ ਪਾਉਣ ਲਈ ਕੇਵਲ ਨੇਤਰ ਬੰਦ ਕਰਦੇ ਹਨ। ਨਹੀਂ ਪਿਆਰਿਉ ! ਪਾਖੰਡ ਲਈ ਬੰਦ ਕੀਤੀਆਂ ਅੱਖਾਂ ਬਿਲਕੁਲ ਪ੍ਰਵਾਨ ਨਹੀਂ। ਆਪਣੇ ਅੰਦਰ ਦੀ ਮੈਲ ਨੂੰ ਧੋਣ ਲਈ ਅਤੇ ਗੁਰੂ ਦੀ ਬਖ਼ਸ਼ਿਸ਼ ਲੈਣ ਲਈ ਨੇਤਰ ਬੰਦ ਕਰਨ ਨੂੰ ਹਜ਼ੂਰ ਨੇ ਸਵੀਕਾਰ ਕੀਤਾ ਹੈ।

ਕਬੀਰ ਜੀ ਦਾ ਇਕ ਅੰਮ੍ਰਿਤ ਬਚਨ ਆਉਂਦਾ ਹੈ। ਕਬੀਰ ਸਾਹਿਬ ਆਪਣੇ ਨੇਤਰ ਬੰਦ ਕਰਕੇ ਬੈਠੇ ਹਨ। ਜਦੋਂ ਵੀ ਆਪਾਂ ਨੇਤਰ ਬੰਦ ਕਰਦੇ ਹਾਂ ਤਾਂ ਅਸਲੀ ਬੰਦੇ ਦੀ ਤਸਵੀਰ ਦਿੱਸਦੀ ਹੀ ਉਦੋਂ ਹੈ। ਸਾਡੇ ਅੰਦਰ ਦੇ ਫੁਰਨੇ ਸਾਨੂੰ ਨਜ਼ਰ ਆਉਂਦੇ ਹਨ। ਸਾਡੇ ਅੰਦਰ ਦੇ ਖ਼ਿਆਲ ਸਾਨੂੰ ਦਿੱਸਦੇ ਹਨ, ਪਰ ਜਦੋਂ ਕਿਤੇ ਮੈਲੇ ਫੁਰਨੇ ਅੱਖਾਂ ਬੰਦ ਕਰਕੇ ਉੱਠਣ ਤਾਂ ਬੰਦਗੀ ਕਰਨ ਵਾਲਾ ਉਹਨਾਂ ਮੈਲੇ ਫੁਰਨਿਆਂ ਨੂੰ ਸ਼ਬਦ ਨਾਲ ਕੱਟ ਦਿੰਦਾ ਹੈ ਤੇ ਜਿਉਂ-ਜਿਉਂ ਸ਼ਬਦ ਨਾਲ ਕੱਟੀ ਜਾਂਦਾ ਹੈ, ਤਿਉਂ-ਤਿਉਂ ਉਸ ਦਾ ਅੰਦਰ ਨਿਰਮਲ ਹੋਈ ਜਾਂਦਾ ਹੈ। ਕਬੀਰ ਸਾਹਿਬ ਜੀ ਦੇ ਨੇਤਰ ਬੰਦ ਹਨ ਤੇ ਕਿਸੇ ਨੇ ਪੁੱਛ ਲਿਆ ਭਗਤ ਸਾਹਿਬ ਜੀ ! ਤੁਸੀਂ ਇੰਨੇ ਪਹੁੰਚੇ ਹੋਏ ਮਹਾਂਪੁਰਸ਼ ਹੋ, ਤੁਸੀਂ ਆਪਣੇ ਨੇਤਰ ਬੰਦ ਕਰਕੇ ਕਿਉਂ ਬੈਠੇ ਹੋ ?

ਉਹ ਕਹਿਣ ਲੱਗੇ, ਅਸਲੀਅਤ ਇਹ ਹੈ ਕਿ ਅੱਖਾਂ ਖੋਲ੍ਹਣ ਦਾ ਮੈਨੂੰ ਸਮਾਂ ਹੀ ਨਹੀਂ ਮਿਲਦਾ ਪਿਆ। ਉਸ ਨੇ ਪੁੱਛਿਆ, ਕਿਉਂ ? ਭਗਤ ਜੀ ਕਹਿਣ ਲੱਗੇ ਕਿ ਜਦੋਂ ਹਿਰਦੇ ਵਿਚ ਸੇਜ ਉੱਤੇ ਸੱਜਣ ਆ ਜਾਏ, ਜਦੋਂ ਅੰਦਰ ਦੀ ਸੇਜ ਉੱਤੇ ਗੁਰੂ ਆ ਜਾਏ ਤਾਂ ਉਦੋਂ ਸਮਾਂ ਹੀ ਨਹੀਂ ਮਿਲਦਾ ਕਿ ਮੈਂ ਅੰਦਰੋਂ ਆਪਣੇ ਪਿਆਰੇ ਨੂੰ ਦੇਖਾਂ ਤੇ ਅੱਖਾਂ ਖੋਲ੍ਹ ਕੇ ਬਾਹਰ ਦੁਨੀਆਂ ਦੇ ਦ੍ਰਿਸ਼ ਦੇਖਾਂ। ਇਸ ਲਈ ਮੈਂ ਨੇਤਰ ਬੰਦ ਕਰਕੇ ਆਪਣੇ ਪਿਆਰੇ ਨੂੰ ਦੇਖ ਰਿਹਾ ਹਾਂ। ਉਹਨਾਂ ਦਾ ਅੰਮ੍ਰਿਤ ਬਚਨ ਹੈ :

*ਨੀਚੇ ਲੋਇਨ ਕਰਿ ਰਹਉ ਲੇ ਸਾਜਨ ਘਟ ਮਾਹਿ॥*
*ਸਭ ਰਸ ਖੇਲਉ ਪੀਅ ਸਉ*

ਕਹਿੰਦੇ ਹਨ, ਮੈਂ ਅੰਦਰ ਦਾ ਰੱਸ ਆਪਣੇ ਪਿਆਰੇ ਨਾਲ ਮਾਣ ਰਿਹਾ ਹਾਂ ਤੇ ਅੱਖਾਂ ਇਸ ਕਰ ਕੇ ਨੀਵੀਆਂ ਕੀਤੀਆਂ ਹਨ :

*ਕਿਸੀ ਲਖਾਵਹੁ ਨਾਹਿ॥* (ਅੰਗ ੧੩੭੭)

ਮੇਰੇ ਅੰਦਰ ਦੀ ਖੇਡ ਦਾ ਕਿਸੇ ਦੂਜੇ ਨੂੰ ਪਤਾ ਨਾ ਲੱਗ ਜਾਏ। ਇਕ ਹੈ ਨੇਤਰ ਬੰਦ ਕਰਨੇ, ਆਪਣੇ ਆਪ ਨੂੰ ਅੰਦਰੋਂ ਕਮਾਉਣਾ। ਇਕ ਹੈ ਨੇਤਰ ਬੰਦ ਕਰਨੇ, ਪਰ ਅੰਦਰੋਂ ਚਲਣਾ ਨਾ, ਬਸ ਬਾਹਰੋਂ ਦੁਨੀਆਂ ਨੂੰ ਦਿਖਾਉਣਾ। ਹੁਣ ਇਥੇ ਇਕ ਸਵਾਲ ਉੱਠਦਾ ਹੈ ਕਿ ਇਸ ਦਾ ਮਤਲਬ ਹੈ, ਉਹ ਹਰ ਸਮੇਂ ਨੇਤਰ ਬੰਦ ਕਰਕੇ ਚਲਦੇ ਹਨ। ਕੁਝ ਸਮੇਂ ਤੋਂ ਬਾਅਦ ਅਵਸਥਾ ਇਹੋ ਜਿਹੀ ਬਣ ਗਈ ਕਿ ਹੁਣ ਨੇਤਰ ਖੋਲ੍ਹਦੇ ਹਨ ਤਾਂ ਰੀਝ ਲਾ ਕੇ ਇਕ ਪਾਸੇ ਦੇਖੀ ਜਾਂਦੇ ਹਨ। ਜੇ ਪੌਦਿਆਂ ਵੱਲ ਦੇਖਦੇ ਹਨ ਤਾਂ ਪੌਦਿਆਂ ਵੱਲ ਹੀ ਦੇਖੀ ਜਾਣਗੇ। ਜੇ ਪੰਛੀ ਉੱਡਦੇ ਦੇਖਦੇ ਹਨ ਤਾਂ ਉਹਨਾਂ ਵੱਲ ਹੀ ਦੇਖੀ ਜਾਣਗੇ। ਜੇ ਬੱਚੇ ਲੰਘਣਗੇ ਤਾਂ ਉਹਨਾਂ ਵੱਲ ਹੀ ਦੇਖੀ ਜਾਣਗੇ। ਪੁੱਛਿਆ ਭਗਤ ਸਾਹਿਬ ਜੀ ! ਪਹਿਲਾਂ ਆਪ ਨੇ ਨੇਤਰ ਬੰਦ ਕੀਤੇ ਸਨ ਕਿ ਮੈਂ ਆਪਣੇ ਅੰਦਰੋਂ ਪ੍ਰਭੂ ਪਿਆਰੇ ਨੂੰ ਦੇਖਦਾ ਪਿਆ ਹਾਂ ਤੇ ਹੁਣ ਆਪ ਨੇਤਰ ਖੋਲ੍ਹ ਕੇ ਚੁਗਿਰਦੇ ਝਾਕਦੇ ਪਏ ਹੋ। ਕੀ ਜਿਹੜਾ ਸੱਜਣ ਅੱਖਾਂ ਬੰਦ ਕਰਕੇ ਦਿੱਸਦਾ ਸੀ, ਉਹ ਹੁਣ ਅੰਦਰੋਂ ਚਲਾ ਗਿਆ ? ਕਬੀਰ ਸਾਹਿਬ ਨੇ ਉਥੇ ਅਗਲਾ ਬਚਨ ਕਿਹਾ। ਕਹਿਣ ਲੱਗੇ, ਨਹੀਂ ਭਾਈ ! ਪਹਿਲਾਂ ਨੇਤਰ ਬੰਦ ਕਰਕੇ ਸਾਧਨਾ ਕੀਤੀ ਸੀ ਆਪਣੇ ਅੰਦਰੋਂ ਦੇਖਣ ਦੀ ਤੇ ਜਦੋਂ ਮੈਂ ਆਪਣਾ ਅੰਦਰ ਇਕਾਗਰ ਕਰਕੇ ਆਪਣੇ ਪਿਆਰੇ ਦੀ ਝਲਕ ਦੇਖੀ ਤਾਂ ਅੰਦਰੋਂ ਆਵਾਜ਼ ਆਈ ਕਿ ਹੁਣ ਅੱਖਾਂ ਬੰਦ ਕਰਨ ਦੀ ਜ਼ਰੂਰਤ ਨਹੀਂ, ਤੂੰ ਨੇਤਰ ਖੋਲ੍ਹ ਕੇ ਬਾਹਰ ਦੇਖ, ਮੈਂ ਤੇਰੇ ਅੰਦਰ ਹੀ ਬੈਠਾ ਹਾਂ, ਮੈਂ ਧਰਤੀ ਦੇ ਕਣ-ਕਣ ਵਿਚ ਸਮਾਇਆ ਹੋਇਆ ਹਾਂ। ਪਹਿਲਾਂ ਅੰਦਰੋਂ ਦੇਖਿਆ, ਹੁਣ ਬਾਹਰ ਵੀ ਨਜ਼ਰ ਆ ਰਿਹਾ ਹੈ।

*ਆਠ ਜਾਮ ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ॥*
*ਨੀਚੇ ਲੋਇਨ ਕਿਉ ਕਰਉ ਸਭ ਘਟ ਦੇਖਉ ਪੀਉ॥* (ਅੰਗ ੧੩੭੭)

ਹੁਣ ਹਰ ਘਰ ਵਿਚ, ਹਰ ਹਿਰਦੇ ਵਿਚ ਮੇਰਾ ਪ੍ਰਮਾਤਮਾ ਮੈਨੂੰ ਦਿੱਸ ਰਿਹਾ ਹੈ। ਬਗਲਾ ਆਪਣੀਆਂ ਅੱਖਾਂ ਬੰਦ ਕਰਦਾ ਹੈ ਤਾਂ ਉਸ ਦੀ ਇਕ ਮੁਦਰਾ ਹੈ। ਜਦੋਂ ਛੱਪੜ ਦੇ ਕੋਲ ਪਾਣੀ ਦੇ ਕਿਨਾਰੇ ਜਾਏਗਾ ਤਾਂ ਕਦੀ ਧਿਆਨ ਨਾਲ ਦੇਖੋ, ਉਹ ਪੂਰਨ ਇਕਾਗਰਤਾ ਨਾਲ ਆਪਣੇ ਸਰੀਰ ਨੂੰ ਟਿਕਾਅ ਲੈਂਦਾ ਹੈ। ਆਪਣੀਆਂ ਅੱਖਾਂ ਵੀ ਉਸ ਨੇ ਬੰਦ ਕਰ ਲਈਆਂ ਹਨ। ਪਰ ਉਸ ਦੇ ਨੇਤਰ ਬੰਦ ਕਰਨੇ ਇਸ ਕਰਕੇ ਨਹੀਂ ਕਿ ਉਹ ਸਮਾਧੀ ਵਿਚ ਪ੍ਰਮਾਤਮਾ ਨੂੰ ਦੇਖਣਾ ਚਾਹੁੰਦਾ ਹੈ। ਇਸ ਕਰਕੇ ਨਹੀਂ ਕਿ ਉਹ ਅੱਖਾਂ ਬੰਦ ਕਰਕੇ ਅੰਦਰ ਦਾ ਰੱਸ ਮਾਣ ਰਿਹਾ ਹੈ। ਆਪਣੇ ਤਨ ਨੂੰ ਇਸ ਕਰਕੇ ਇਕਾਗਰ ਕਰਕੇ ਖੜਾ ਹੈ ਕਿ ਉਸ ਦੀ ਹਰਕਤ ਨਾਲ ਪਾਣੀ ਵਿਚ ਰਹਿੰਦੇ ਕਿਸੇ ਜੀਵ ਨੂੰ ਪਤਾ ਨਾ ਲੱਗ ਜਾਏ। ਜਦੋਂ ਮੱਛੀ ਜਾਂ ਡੱਡੀ ਨਜ਼ਰ ਆਉਂਦੀ ਹੈ ਤਾਂ ਉਦੋਂ ਇਕੋ ਦੱਮ ਝਪਟ ਕੇ ਆਪਣੀ ਚੁੰਝ ਪਾਣੀ ਵਿਚ ਪਾ ਲੈਂਦਾ ਹੈ ਤੇ ਮੱਛੀ ਨੂੰ ਫੜ ਲੈਂਦਾ ਹੈ। ਮਹਾਰਾਜ ਕਹਿੰਦੇ ਹਨ, ਇਸ ਕਰਕੇ ਆਪਣੇ ਨੇਤਰ ਬੰਦ ਨਾ ਕਰੀਂ ਕਿ ਲੋਕਾਂ ਨੂੰ ਪਾਖੰਡ ਕਰਕੇ ਆਪਣੇ ਜਾਲ ਵਿਚ ਫਸਾਉਣਾ ਹੈ।

ਜਦੋਂ ਕੋਈ ਧਰਮ ਦੇ ਨਾਮ ਉੱਤੇ ਪਾਖੰਡ ਕਰਦੇ ਹਨ, ਉਦੋਂ ਹਜ਼ਾਰਾਂ ਲੋਕਾਂ ਨੂੰ ਆਪਣੇ ਜਾਲ ਵਿਚ ਫਸਾ ਲੈਂਦੇ ਹਨ। ਮਹਾਰਾਜ ਕਹਿੰਦੇ ਹਨ, ਕੀ ਹੋਇਆ ਜੇ ਤੂੰ ਘੰਟਿਆਂ ਬੱਧੀ ਅੱਖਾਂ ਬੰਦ ਕਰਕੇ ਬੈਠ ਗਿਆ ਹੈਂ, ਅੱਖਾਂ ਤਾਂ ਬਗਲਾ ਵੀ ਬੰਦ ਕਰ ਲੈਂਦਾ ਹੈ। ਦੂਸਰਾ ਬਚਨ ਹੈ :

*ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ ਲੋਕ ਗਇਓ ਪਰਲੋਕ ਗਵਾਇਓ॥*

(ਅਕਾਲ ਉਸਤਤਿ)

ਜੇ ਤੂੰ ਸੱਤ ਸਮੁੰਦਰਾਂ ਦਾ ਇਸ਼ਨਾਨ ਵੀ ਕਰ ਲਏਂ, ਲੋਕੀਂ ਵੀ ਇਹ ਕਹਿਣ ਕਿ ਤੇਰੇ ਵਰਗਾ ਇਸ਼ਨਾਨੀ ਕੋਈ ਨਹੀਂ। ਮਹਾਰਾਜ ਕਹਿੰਦੇ ਹਨ, ਜਿਵੇਂ ਬਗਲੇ ਦੀ ਅੰਦਰ ਦੀ ਮੈਲ ਨਹੀਂ ਜਾਂਦੀ, ਅੱਖਾਂ ਬੰਦ ਕਰਨੀਆਂ ਉਸ ਦੀ ਭਗਤੀ ਨਹੀਂ, ਇਸੇ ਤਰ੍ਹਾਂ ਸੱਤ ਸਮੁੰਦਰਾਂ ਦਾ ਜੇਕਰ ਇਸ਼ਨਾਨ ਵੀ ਕਰ ਲਵੇਂ ਤਾਂ ਵੀ ਤੂੰ ਅੰਦਰੋਂ ਮੈਲ ਛੱਡਣ ਲਈ ਤਿਆਰ ਨਹੀਂ। ਜਿਵੇਂ ਬਗਲੇ ਦੀਆਂ ਅੱਖਾਂ ਪ੍ਰਵਾਨ ਨਹੀਂ, ਇਸੇ ਤਰ੍ਹਾਂ ਸੱਤਾਂ ਸਮੁੰਦਰਾਂ ਦਾ ਤੇਰਾ ਇਸ਼ਨਾਨ ਵੀ ਪ੍ਰਵਾਨ ਨਹੀਂ। ਪਹਿਲਾਂ ਆਪਣੇ ਅੰਦਰ ਨੂੰ ਧੋ।

ਗੁਰਮੁਖੋ ! ਪਾਣੀ ਸਾਡੇ ਤਨ ਦੀ ਮੈਲ ਨੂੰ ਉਤਾਰਦਾ ਹੈ ਤੇ ਜੇ ਬੰਦਾ ਇਹੀ ਮਾਣ ਕਰਨ ਲੱਗ ਪਵੇ ਕਿ ਮੈਂ ਤੀਰਥ ਇਸ਼ਨਾਨੀ ਹਾਂ, ਮੇਰੇ ਵਰਗਾ ਇਸ਼ਨਾਨ ਕਿਸੇ ਨੇ ਨਹੀਂ ਕੀਤਾ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਇਕ ਬਚਨ ਕਿਹਾ ਹੈ :

*ਸੋਚ ਕਰੈ ਦਿਨਸੁ ਅਰੁ ਰਾਤਿ॥ ਮਨ ਕੀ ਮੈਲੁ ਨ ਤਨਿ ਤੇ ਜਾਤਿ॥*

(ਅੰਗ ੨੬੫)

ਮਨ ਵਿਚ ਮੈਲ ਹੈ ਤੇ ਪਾਣੀ ਨਾਲ ਧੋਤਿਆਂ ਤਨ ਦੀ ਚਮੜੀ ਸਾਫ਼ ਤਾਂ ਹੋ ਸਕਦੀ ਹੈ, ਪਰ ਅੰਦਰ ਦੀ ਮੈਲ ਪਾਣੀ ਨਾਲ ਨਹੀਂ, ਮਨ ਦੀ ਮੈਲ ਗੁਰਬਾਣੀ ਨਾਲ ਹੀ ਸਾਫ਼ ਹੁੰਦੀ

ਹੈ। ਗੁਰੂ ਜੀ ਦੀ ਬਾਣੀ ਵਿਚ ਅਸੀਂ ਬਚਨ ਪੜ੍ਹਦੇ ਹਾਂ :

*ਰਿਦੈ ਕਪਟੁ ਮੁਖ ਗਿਆਨੀ॥ ਝੂਠੇ ਕਹਾ ਬਿਲੋਵਸਿ ਪਾਨੀ॥ ੧॥*

*ਕਾਂਇਆ ਮਾਂਜਸਿ ਕਉਨ ਗੁਨਾਂ॥*

ਸਰੀਰ ਨੂੰ ਧੋਣ ਦਾ ਕੀ ਲਾਭ :

*ਜੌਉ ਘਟ ਭੀਤਰ ਹੈ ਮਲਨਾਂ॥* (ਅੰਗ ੬੫੬)

ਜੇਕਰ ਤੇਰੇ ਅੰਦਰ ਦੀ ਮੈਲ ਨਹੀਂ ਗਈ ਤਾਂ ਸੱਤਾਂ ਸਮੁੰਦਰਾਂ ਦਾ ਇਸ਼ਨਾਨ ਵੀ ਵਿਅਰਥ ਹੈ।

*ਬਾਸੁ ਕੀਓ ਬਿਖਿਆਨ ਸੋ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ॥*

(ਅਕਾਲ ਉਸਤਤਿ)

ਆਦਮੀ ਨੇ ਸਾਰੀ ਜ਼ਿੰਦਗੀ ਘਰ ਨੂੰ ਛੱਡ ਦਿੱਤਾ, ਜੰਗਲਾਂ ਵਿਚ ਆਪਣਾ ਟਿਕਾਣਾ ਬਣਾ ਲਿਆ ਤੇ ਇਹ ਕਹਿ ਦਿੱਤਾ ਕਿ ਅੱਜ ਤੋਂ ਬਾਅਦ ਮੈਂ ਘਰ ਨਹੀਂ ਆਉਣਾ। ਮਹਾਰਾਜ ਕਹਿੰਦੇ ਹਨ, ਭਾਈ ! ਸਾਰੀ ਜ਼ਿੰਦਗੀ ਜੇ ਤੂੰ ਜੰਗਲਾਂ ਵਿਚ ਵੀ ਬੈਠਾ ਰਿਹਾ, ਜੇ ਤੂੰ ਆਪਣੇ ਪਰਿਵਾਰ ਨੂੰ ਵੀ ਛੱਡ ਦਿੱਤਾ ਤਾਂ ਵੀ ਜੰਗਲ ਵਿਚ ਬੈਠਿਆਂ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੋਣੀ।

ਜਦੋਂ ਬੰਦਾ ਕਿਸੇ ਭੀੜ ਵਿਚ ਰਹਿੰਦਾ ਹੈ ਤਾਂ ਇਸ ਦੇ ਅੰਦਰ ਈਰਖਾ ਵੀ ਪਨਪਦੀ ਹੈ। ਜਦੋਂ ਵੀ ਕੋਈ ਵਿਕਾਰ ਫੁਰਦਾ ਹੈ ਤਾਂ ਸੱਚਾਈ ਇਹ ਹੈ ਕਿ ਉਸ ਦੇ ਅੰਦਰ ਚਾਰ ਵਿਕਾਰ ਤਾਂ ਅਜਿਹੇ ਹਨ ਜਿਹੜੇ ਦੂਜੇ ਕਰਕੇ ਪੈਦਾ ਹੁੰਦੇ ਹਨ। ਇਕ ਵਿਕਾਰ ਅਜਿਹਾ ਹੈ ਜਿਹੜਾ ਇਕਾਂਤ ਵਿਚ ਪੈਦਾ ਹੁੰਦਾ ਹੈ। ਇਹ ਵੀ ਸੱਚਾਈ ਹੈ ਕਿ ਹੁੰਦਾ ਇਹ ਵੀ ਕਿਸੇ ਦੂਜੇ ਕਰਕੇ ਹੀ ਹੈ, ਪਰ ਉਥੇ ਜੇਕਰ ਦੂਜਾ ਕੋਲ ਨਾ ਵੀ ਹੋਵੇ ਤਾਂ ਵੀ ਉਹ ਵਿਕਾਰ ਉੱਠ ਪੈਂਦੇ ਹਨ।

ਪਹਿਲੀ ਬੇਨਤੀ ਹੈ ਕਿ ਕ੍ਰੋਧ ਤਾਂ ਹੀ ਪੈਦਾ ਹੋਵੇਗਾ ਜੇ ਦੂਸਰਾ ਕੋਈ ਨਾਲ ਹੈ। ਇਕ ਆਦਮੀ ਜੇਕਰ ਜੰਗਲ ਵਿਚ ਬੈਠਾ ਹੈ ਤਾਂ ਉਸ ਨੇ ਦਰੱਖ਼ਤ ਦੀਆਂ ਟਾਹਣੀਆਂ ਉੱਤੇ ਤਾਂ ਕ੍ਰੋਧ ਨਹੀਂ ਕੱਢਣਾ। ਉਸ ਨੇ ਰੁੱਖ ਦੇ ਤਣੇ ਨਾਲ ਤਾਂ ਗ਼ੁੱਸਾ ਨਹੀਂ ਕਰਨਾ। ਉਸ ਨੇ ਵਗਦੇ ਹੋਏ ਪਾਣੀ ਦੀ ਧਾਰਾ ਨਾਲ ਤਾਂ ਗ਼ੁੱਸਾ ਨਹੀਂ ਕਰਨਾ। ਉਸ ਨੇ ਜੰਗਲ ਵਿਚ ਚਹਿਕਦੇ ਹੋਏ ਪੰਛੀਆਂ ਨਾਲ ਗ਼ੁੱਸਾ ਤਾਂ ਨਹੀਂ ਕਰਨਾ, ਕਿਉਂਕਿ ਆਦਮੀ ਦੇ ਕ੍ਰੋਧ ਨੂੰ ਪ੍ਰਗਟ ਕਰਨ ਲਈ ਕਿਸੇ ਦੂਸਰੇ ਇਨਸਾਨ ਦਾ ਹੋਣਾ ਬਹੁਤ ਜ਼ਰੂਰੀ ਹੈ। ਕਈ ਵਾਰੀ ਅਸੀਂ ਸੋਚਦੇ ਹਾਂ ਕਿ ਫਲਾਣੀ ਥਾਂ ਉੱਤੇ ਬੰਦਾ ਇੰਨੇ ਸਾਲ ਰਹਿ ਕੇ ਆਇਆ ਹੈ, ਇਸ ਲਈ ਇਸ ਦੇ ਅੰਦਰ ਦਾ ਕ੍ਰੋਧ ਖ਼ਤਮ ਹੋ ਗਿਆ ਹੋਵੇਗਾ। ਪਰ ਤੁਸੀਂ ਦੇਖੋਗੇ, ਜਿੰਨੇ ਵੀ ਇਕੱਲੇ ਰਹਿਣ ਵਾਲੇ ਬੰਦੇ ਕ੍ਰੋਧੀ ਹੋਣਗੇ, ਸ਼ਾਇਦ ਇੰਨੇ ਪਰਿਵਾਰ ਵਿਚ ਰਹਿਣ ਵਾਲੇ ਕ੍ਰੋਧੀ ਨਹੀਂ ਹੋਣਗੇ। ਉਸ ਦਾ ਵੀ ਇਕ ਕਾਰਨ ਹੈ, ਕਿਉਂਕਿ ਉਹਨਾਂ ਕ੍ਰੋਧ ਨੂੰ ਦਬਾਇਆ ਹੈ। ਰੁੱਖ ਉੱਤੇ ਕ੍ਰੋਧ ਨਹੀਂ, ਪੰਛੀ ਉੱਤੇ ਕ੍ਰੋਧ ਨਹੀਂ,

ਪਾਣੀ ਉੱਤੇ ਕ੍ਰੋਧ ਨਹੀਂ। ਇਹੀ ਲੋਕ ਜਦੋਂ ਸਾਧਨਾ ਕਰ ਕਰ ਕੇ ਜੰਗਲ ਤੋਂ ਬਾਹਰ ਨਿਕਲ ਕੇ ਧਰਤੀ ਉੱਤੇ ਆਉਂਦੇ ਹਨ ਤਾਂ ਇਨ੍ਹਾਂ ਦੇ ਅੰਦਰ ਕ੍ਰੋਧ ਇੰਨਾ ਇਕੱਠਾ ਹੋ ਗਿਆ ਹੁੰਦਾ ਹੈ ਕਿ ਬਾਅਦ ਵਿਚ ਲੋਕਾਂ ਨੂੰ ਕਿਸੇ ਛੋਟੀ ਜਹੀ ਗ਼ਲਤੀ 'ਤੇ ਸਰਾਪ ਦੇਣੇ ਸ਼ੁਰੂ ਕਰ ਦਿੰਦੇ ਹਨ। ਸਰਾਪ ਦਾ ਜਨਮ ਵੀ ਤਾਂ ਕ੍ਰੋਧ ਵਿਚੋਂ ਹੁੰਦਾ ਹੈ।

ਦੂਸਰੀ ਬੇਨਤੀ ਹੈ ਮੋਹ। ਇਸ ਦੇ ਵਿਚ ਵੀ ਦੂਸਰੇ ਦਾ ਹੋਣਾ ਅਤਿ ਜ਼ਰੂਰੀ ਹੈ। ਆਦਮੀ ਇਕੱਲਾ ਹੈ ਤਾਂ ਕਿਸ ਨੂੰ ਮੋਹ ਕਰੇਗਾ ? ਜੇ ਪੁੱਤਰ ਹੈ, ਮਿੱਤਰ ਹੈ, ਸੱਜਣ ਹਨ, ਰਿਸ਼ਤੇਦਾਰ ਹਨ, ਉਹਨਾਂ ਦੇ ਹੋਣ ਕਰਕੇ ਮੋਹ ਜ਼ਰੂਰ ਪੈਦਾ ਹੋਵੇਗਾ। ਜੇ ਆਦਮੀ ਦੂਸਰਾ ਹੈ ਹੀ ਨਹੀਂ ਤਾਂ ਉਸ ਤੋਂ ਬਿਨਾਂ ਇਹ ਮੋਹ ਕਿਵੇਂ ਪ੍ਰਗਟ ਕਰੇਗਾ ?

ਤੀਸਰੀ ਬੇਨਤੀ ਹੈ ਲੋਭ। ਇਕ ਆਦਮੀ ਦਾ ਕੋਈ ਮੁਕਾਬਲਾ ਨਹੀਂ। ਮੰਨ ਲਉ, ਇਕ ਸ਼ਹਿਰ ਵਿਚ ਇਕ ਇਕੱਲਾ ਆਦਮੀ ਹੁੰਦਾ ਤਾਂ ਸ਼ਾਇਦ ਇੰਨੇ ਵੱਡੇ ਮਹਿਲ ਬੰਦਾ ਕਦੀ ਵੀ ਨਾ ਬਣਾਉਂਦਾ। ਝੌਂਪੜੀ ਵਿਚ ਰਹਿਣ ਵਾਲਾ ਬੰਦਾ ਸਿਰਫ਼ ਉੱਨੀ ਕੁ ਥਾਂ ਵਿਚ ਆਪਣੇ ਆਪ ਨੂੰ ਢੱਕ ਕੇ ਬੈਠਾ ਹੈ, ਜਿਥੇ ਉਸ ਦਾ ਸਿਰ ਲੁੱਕ ਸਕੇ, ਬੈਠ ਸਕੇ, ਲੇਟ ਸਕੇ। ਪਰ ਜਦੋਂ ਤੁਸੀਂ ਦੂਸਰਿਆਂ ਦੇ ਘਰ ਜਾਉਗੇ ਤਾਂ ਇਹ ਖ਼ਿਆਲ ਆਉਂਦਾ ਹੈ ਕਿ ਇਸ ਦਾ ਘਰ ਮੇਰੇ ਤੋਂ ਉੱਚਾ ਕਿਉਂ ਹੈ ? ਇਸ ਦਾ ਕਾਰਨ ਕੀ ਹੈ ? ਇਸ ਪਰਿਵਾਰ ਦੇ ਜੀਵ ਹਨ ਸਿਰਫ਼ ਦੋ ਚਾਰ ਤੇ ਬੈੱਡਰੂਮ ਉਹਨਾਂ ਕੋਲ ਦਸ-ਬਾਰ੍ਹਾਂ ਹਨ। ਕਿਉਂ ? ਕਿਉਂਕਿ ਉਹਨਾਂ ਦੇ ਮੁਕਾਬਲੇ ਕਿਸੇ ਹੋਰ ਦਾ ਮਹਿਲ ਨਹੀਂ ਹੈ ਇਸ ਲਈ ਲਾਲਚ ਵੀ ਤਾਂ ਹੀ ਪੈਦਾ ਹੁੰਦਾ ਹੈ, ਜਦੋਂ ਦੂਸਰੇ ਦਾ ਮਹਿਲ ਦੇਖਦਾ ਹੈ, ਇਕੱਲਿਆਂ ਨਹੀਂ।

ਚੌਥੀ ਬੇਨਤੀ ਹੈ ਹੰਕਾਰ। ਹੰਕਾਰ ਲਈ ਵੀ ਦੂਸਰੇ ਦਾ ਹੋਣਾ ਅਤਿ ਲਾਜ਼ਮੀ ਹੈ। ਜੇ ਦੂਸਰਾ ਨਹੀਂ ਤਾਂ ਕੋਈ ਹੰਕਾਰ ਨਹੀਂ। ਇਕ ਕਲਾਸ ਵਿਚ ਇੱਕ ਬੱਚਾ ਹੋਵੇ ਤੇ ਪੜ੍ਹਾਉਣ ਵਾਲਾ ਟੀਚਰ ਵੀ ਇੱਕ ਹੋਵੇ, ਫਿਰ ਬੱਚਾ ਬਿਲਕੁਲ ਹੀ ਹੰਕਾਰ ਨਹੀਂ ਕਰੇਗਾ, ਕਿਉਂਕਿ ਉਸ ਦੇ ਮੁਕਾਬਲੇ 'ਤੇ ਕੋਈ ਹੈ ਹੀ ਨਹੀਂ। ਜਦੋਂ ਕੋਈ ਬਰਾਬਰ ਦਾ ਹੋਵੇ ਤਾਂ ਉਸ ਸਮੇਂ ਬੱਚਾ ਕਹਿੰਦਾ ਹੈ ਕਿ ਮੇਰੇ ਤੋਂ ਵੱਡਾ ਸਿਆਣਾ ਕੋਈ ਨਹੀਂ। ਬਜ਼ਾਰ ਵਿਚ ਇਕ ਦੁਕਾਨ ਹੋਵੇ ਤਾਂ ਸ਼ਾਇਦ ਬੰਦਾ ਇੰਨਾ ਹੰਕਾਰ ਨਾ ਕਰੇ, ਪਰ ਜਦੋਂ ਆਪਣੇ ਤੋਂ ਨੀਵੇਂ ਨੂੰ ਦੇਖਦਾ ਹੈ ਤਾਂ ਹੰਕਾਰ ਜਨਮ ਹੀ ਉਦੋਂ ਲੈਂਦਾ ਹੈ। ਮੋਹ ਲਈ, ਲੋਭ ਲਈ, ਕ੍ਰੋਧ ਲਈ ਅਤੇ ਹੰਕਾਰ ਲਈ ਦੂਸਰਾ ਚਾਹੀਦਾ ਹੈ, ਪਰ ਕਾਮ ਇਕ ਅਜਿਹੀ ਵਾਸ਼ਨਾ ਹੈ, ਜਿਸ ਦੀ ਚਿਤਵਨੀ ਹੀ ਬੰਦੇ ਨੂੰ ਅੱਗ ਨਾਲ ਸਾੜ ਦਿੰਦੀ ਹੈ, ਇਹ ਇਕਾਂਤ ਵਿਚ ਬੈਠਾ ਹੋਇਆ ਵੀ ਆਪਣੇ ਅੰਦਰ ਨੂੰ ਟਿਕਾਅ ਨਹੀਂ ਸਕਦਾ।

ਮਹਾਰਾਜ ਨੇ ਸਾਧੂ ਨੂੰ ਕਿਹਾ ਕਿ ਜੰਗਲ ਵਿਚੋਂ ਕਈ ਸਾਲ ਬਾਅਦ ਤੂੰ ਆਇਆ ਹੈਂ, ਤੇਰੀ ਸਾਰੀ ਉਮਰ ਲੰਘ ਗਈ ਹੈ, ਪਰ ਅਫ਼ਸੋਸ ! ਤੇਰੀ ਅੰਦਰ ਵਾਲੀ ਵਾਸ਼ਨਾ ਨਹੀਂ ਮਰੀ।

ਇਸ ਲਈ ਨੇਤਰ ਬੰਦ ਕਰਨ ਨਾਲ ਕੋਈ ਪ੍ਰਾਪਤ ਨਹੀਂ ਹੋਣੀ। ਬਾਹਰ ਦੇ ਇਸ਼ਨਾਨ ਕਰਨ ਨਾਲ ਕੋਈ ਪ੍ਰਾਪਤੀ ਨਹੀਂ ਹੋਣੀ। ਜੰਗਲ ਵਿਚ ਘੁੰਮ ਕੇ ਕੋਈ ਪ੍ਰਾਪਤੀ ਨਹੀਂ ਹੋਣੀ। ਧੰਨ ਗੁਰੂ ਗੋਬਿੰਦ ਸਿੰਘ ਜੀ ! ਸਮਾਜ ਕੀ ਸਮਝੇਗਾ ਕਿ ਆਪ ਜੀ ਨੇ ਨੇਤਰ ਬੰਦ ਵੀ ਨਹੀਂ ਸਵੀਕਾਰੇ, ਕਿਉਂਕਿ ਹਰ ਕੋਈ ਬਗਲੇ ਵਰਗੀ ਸਮਾਧੀ ਲਗਾਉਂਦਾ ਹੈ। ਆਪ ਜੀ ਨੇ ਬਾਹਰ ਦੇ ਇਸ਼ਨਾਨ ਨੂੰ ਇੰਨੀ ਮਹਾਨਤਾ ਨਹੀਂ ਦਿੱਤੀ ਜੇਕਰ ਅੰਦਰ ਦੀ ਮੈਲ ਨਹੀਂ ਧੁੱਪੀ। ਮਹਾਰਾਜ ! ਆਪ ਨੇ ਜੰਗਲ ਦਾ ਭਰਮਨ ਵੀ ਪ੍ਰਵਾਨ ਨਹੀਂ ਕੀਤਾ ਤੇ ਫਿਰ ਸਾਨੂੰ ਕ੍ਰਿਪਾ ਕਰਕੇ ਦੱਸੋ ਕਿ ਇਹ ਜਿਹੜੇ ਸਾਧਨ ਆਦਮੀ ਅਪਨਾ ਰਿਹਾ ਹੈ, ਇਹ ਸਭ ਨਿਰਾਰਥਕ ਹਨ ਤਾਂ ਫਿਰ ਸਾਰਥਕ ਸਾਧਨ ਕੀ ਹਨ ? ਕਿਹੜੀ ਸਾਧਨਾ ਕੀਤੀ ਜਾਏ ?

ਮਹਾਰਾਜ ਨੇ ਹਰ ਦੀਵਾਰ ਤੋੜ ਦਿੱਤੀ। ਇਹ ਆਪ ਸਾਰਿਆਂ ਨੇ ਪੜ੍ਹਿਆ ਹੈ। ਕਹਿਣ ਲੱਗੇ, ਐ ਹਿੰਦੂ ਵੀਰ ! ਮੇਰੀ ਗੱਲ ਧਿਆਨ ਨਾਲ ਸੁਣ। ਐ ਮੁਸਲਮਾਨ ਵੀਰ ! ਇਸ ਸ਼ਬਦ ਨੂੰ ਧਿਆਨ ਨਾਲ ਸੁਣ। ਖ਼ਾਸ ਕਰਕੇ ਗੁਰੂ ਦੇ ਸਿੱਖਾ ! ਆਪਣੇ ਸੀਨੇ ਵਿਚ ਤੂੰ ਪ੍ਰਮਾਤਮਾ ਲਈ ਪ੍ਰੇਮ ਪੈਦਾ ਕਰ। ਸੱਚਾਈ ਇਹ ਹੈ ਕਿ ਬਾਹਰ ਦੇ ਅਡੰਬਰ ਦੀ ਥਾਂ ਜਿਨ੍ਹਾਂ ਨੇ ਵੀ ਪ੍ਰੇਮ ਕੀਤਾ ਹੈ, ਉਹਨਾਂ ਨੇ ਪਿਆਰੇ ਮਹਿਬੂਬ ਨੂੰ ਪਾ ਲਿਆ ਹੈ।

*ਸਾਚੁ ਕਹੌ ਸੁਨ ਲੇਹੁ ਸਭੈ*

ਸਾਰੀ ਦੁਨੀਆਂ ਸੁਣੇ। ਇਸਲਾਮ ਦੀ ਗੱਲ ਕਰਾਂਗੇ ਤਾਂ ਉਹ ਕਹੇਗਾ ਕਿ ਹਜ਼ਰਤ ਮੁਹੰਮਦ ਉੱਤੇ ਯਕੀਨ ਹੀ ਤੇਰਾ ਪਾਰ ਉਤਾਰਾ ਕਰ ਸਕਦਾ ਹੈ। ਕੋਈ ਕਹੇਗਾ ਈਸਾ ਦਾ ਪ੍ਰੇਮ ਹੀ ਤੇਰਾ ਪਾਰ ਉਤਾਰਾ ਕਰ ਸਕਦਾ ਹੈ। ਕੋਈ ਕਹੇਗਾ ਕਿ ਇਹਨਾਂ ਤੀਰਥਾਂ, ਵਰਤਾਂ, ਮੋਨ, ਸ਼ਾਸਤਰਾਂ ਆਦਿ ਨੂੰ ਮੰਨੇਗਾ ਤਾਂ ਤੇਰਾ ਪਾਰ ਉਤਾਰਾ ਹੋਵੇਗਾ। ਬਾਬਾ ਜੀ ਨੇ ਇੰਨੇ ਖੁੱਲ੍ਹੇ ਧਰਮ ਦੀ ਗੱਲ ਕੀਤੀ। ਕਹਿਣ ਲੱਗੇ, ਪੂਰੇ ਸੰਸਾਰ ਵਿਚ ਜਿਥੇ ਮਰਜ਼ੀ ਚਲੇ ਜਾਉ, ਐ ਦੁਨੀਆਂ ਦੇ ਲੋਕੋ ! ਜਿਹੜਾ ਵੀ ਪ੍ਰਮਾਤਮਾ ਨੂੰ ਪ੍ਰੇਮ ਕਰੇਗਾ, ਉਹ ਪ੍ਰਮਾਤਮਾ ਨੂੰ ਪਾ ਲਾਏਗਾ।

*ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥*

ਹੁਣ ਅਸੀਂ ਕਹਾਂਗੇ ਕਿ ਪ੍ਰੇਮ ਕਿਥੋਂ ਸਿੱਖਿਆ ਜਾਂਦਾ ਹੈ ? ਪ੍ਰੇਮ ਦੀ ਕੋਈ ਪਾਠਸ਼ਾਲਾ ਨਹੀਂ। ਜੇ ਪ੍ਰੇਮ ਸਿਖਾਇਆ ਜਾਂਦਾ ਤਾਂ ਸ਼ਾਇਦ ਸਾਰਿਆਂ ਦੇ ਅੰਦਰ ਗੁਟਕੇ ਪਕੜ ਕੇ ਟਿਕੇ ਹੁੰਦੇ। ਪ੍ਰੇਮ ਤਾਂ ਖ਼ੁਦ ਪ੍ਰਮਾਤਮਾ ਹੈ। ਇਕ ਤਰੀਕਾ ਬਾਣੀ ਨੇ ਜ਼ਰੂਰ ਦਿੱਤਾ ਹੈ ਕਿ ਜੇ ਕਿਸੇ ਦੇ ਅੰਦਰ ਪ੍ਰੇਮ ਨਹੀਂ ਤਾਂ ਜਿਹੜੇ ਪਾਠ ਕਰਦੇ ਹਨ, ਉਹਨਾਂ ਦੀ ਸੰਗਤ ਕਰਨ ਲੱਗ ਪਵੋ ਤਾਂ ਸੱਚਾਈ ਇਹ ਹੈ ਕਿ ਉਸ ਦੇ ਪਿਆਰਿਆਂ ਦੀ ਸੰਗਤ ਕਰਨ ਨਾਲ ਤੁਹਾਡੇ ਅੰਦਰ ਪਿਆਰ ਕਰਨ ਦੀ ਜਾਚ ਆ ਜਾਵੇਗੀ।

ਇਕ ਮਹਾਂਪੁਰਸ਼ ਨੇ ਪ੍ਰੇਮ ਦੇ ਅਰਥ ਬੜੇ ਸੋਹਣੇ ਕੀਤੇ ਸਨ। ਆਪ ਬੜੇ ਰੱਬ ਤੱਕ ਪਹੁੰਚੇ ਹੋਏ ਸਨ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲੇ ! ਉਹਨਾਂ ਨੂੰ ਕਿਸੇ ਨੇ ਪੁੱਛਿਆ ਸੀ

ਮਹਾਰਾਜ ! ਇਸ ਤੁੱਕ ਦੇ ਅਰਥ ਕੀ ਹਨ ਕਿ :

*ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ*

ਪ੍ਰੇਮ ਦੇ ਅਰਥ ਕੀ ਹਨ ? ਉਹਨਾਂ ਪ੍ਰੇਮ ਦਾ ਸੰਦੀ ਛੇਦ ਕਰ ਦਿੱਤਾ। ਕਹਿਣ ਲੱਗੇ, 'ਮੈਂ' ਨੂੰ ਪਰ੍ਹੇ ਕਰ। ਜਿਸ ਦਿਨ ਅੰਦਰ ਦੀ 'ਮੈਂ' ਨੂੰ ਤੂੰ ਪਰ੍ਹੇ ਕਰ ਦੇਵੇਂਗਾ, ਉਸ ਦਿਨ ਜੋ ਕੁਝ ਰਹਿ ਜਾਏਗਾ, ਉਹ ਕੇਵਲ ਪ੍ਰੇਮ ਹੀ ਬਚੇਗਾ। ਜੇ 'ਮੈਂ' ਪਰ੍ਹੇ ਨਹੀਂ ਹੋਈ ਤਾਂ ਪ੍ਰੇਮ ਕਿੱਥੇ ?

ਪ੍ਰੇਮ ਕਿਥੋਂ ਸਿਖਾਇਆ ਜਾਂਦਾ ਹੈ ? ਇਕ ਮਾਂ ਤੇ ਪੁੱਤਰ ਦਾ ਪ੍ਰੇਮ ਹੈ। ਬੱਚਾ ਜਨਮ ਲੈਂਦਾ ਹੈ। ਪਹਿਲਾਂ ਉਹ ਕਿਸ਼ੋਰ ਅਵਸਥਾ ਵਿਚ ਹੁੰਦਾ ਹੈ। ਫਿਰ ਜਵਾਨ ਹੋ ਜਾਂਦਾ ਹੈ। ਇਕੱਲਾ ਵਿਚਰ ਰਿਹਾ ਹੈ, ਪਰ ਜਦੋਂ ਉਸ ਬੱਚੇ ਦਾ ਜਵਾਨੀ ਵਿਚ ਵਿਆਹ ਹੁੰਦਾ ਹੈ ਤਾਂ ਬੇਟੀ ਜਾਂ ਬੇਟਾ ਹੋਵੇ, ਘਰ ਸੰਤਾਨ ਜਨਮ ਲੈ ਲੈਂਦੀ ਹੈ। ਆਪ ਦੇਖੋਗੇ, ਸੰਤਾਨ ਤੋਂ ਪਹਿਲਾਂ ਉਸ ਦੇ ਅੰਦਰ ਕੋਈ ਖਿੱਚ ਨਹੀਂ, ਪਰ ਮਾਂ ਦੀਆਂ ਆਂਦਰਾਂ, ਮਾਂ ਦੇ ਖ਼ੂਨ, ਪਿਤਾ ਦੇ ਬਿੰਦ ਦੇ ਸੁਮੇਲ ਵਿਚੋਂ ਸੰਤਾਨ ਪੈਦਾ ਹੁੰਦੀ ਹੈ। ਕੀ ਕਿਸੇ ਨੇ ਮਾਂ-ਬਾਪ ਨੂੰ ਤਾਲੀਮ ਦਿੱਤੀ ਹੈ ਕਿ ਤੁਹਾਡਾ ਬੱਚਾ ਬੀਮਾਰ ਹੋ ਜਾਏ ਤਾਂ ਤੁਸੀਂ ਸਾਰੀ ਰਾਤ ਜਾਗਦੇ ਰਹਿਣਾ ਹੈ, ਸੌਣਾ ਨਹੀਂ। ਇਸ ਲਈ ਮਾਂ ਬਾਪ ਨੂੰ ਕਿਸੇ ਨੇ ਵੀ ਤਾਲੀਮ ਨਹੀਂ ਦਿੱਤੀ। ਬੱਚਾ ਮਾਂ ਬਾਪ ਦੀ ਪੈਦਾਇਸ਼ ਹੈ। ਜਦੋਂ ਬੱਚੇ ਨੇ ਜਨਮ ਲਿਆ ਤਾਂ ਪ੍ਰੀਤ ਵੀ ਉਸ ਦੇ ਨਾਲ ਪੈਦਾ ਹੋ ਗਈ। ਪ੍ਰੀਤ ਦਾ ਸੰਬੰਧ ਧੁਰ ਅੰਦਰ ਦਾ ਹੈ। ਮਹਾਰਾਜ ਕਹਿੰਦੇ ਹਨ, ਮਾਂ ਨੂੰ ਕਦੀ ਪੁੱਛ ਕੇ ਵੇਖੋ, ਉਸ ਨੂੰ ਪਾਉਣ ਲਈ ਪੁਰਾਣੇ ਕੱਪੜੇ ਦੇ ਦਿਉ ਤੇ ਔਲਾਦ ਨੂੰ ਸੋਹਣੇ ਕੱਪੜੇ ਮਿਲੇ ਹੋਣ। ਆਪ ਪਤਲੇ ਕੱਪੜੇ ਪਾਏ ਹੋਣ, ਬੱਚੇ ਨੂੰ ਮੋਟੇ ਕੱਪੜੇ ਮਿਲੇ ਹੋਣ। ਸਰਦੀ ਵਿਚ ਮਾਂ ਨੂੰ ਠੰਢ ਨਹੀਂ ਲੱਗਦੀ। ਕਿਉਂ ? ਬੱਚੇ ਦੇ ਗਰਮ ਕੱਪੜਿਆਂ ਵਿਚੋਂ ਉਸ ਨੂੰ ਇੰਨਾ ਨਿੱਘ ਮਿਲਦਾ ਹੈ ਕਿ ਉਸ ਦੀ ਆਪਣੀ ਠੰਢ ਉੱਡ ਪੁੱਡ ਜਾਂਦੀ ਹੈ। ਉਹ ਕਿਹੜੀ ਚੀਜ਼ ਸੀ, ਜਿਸ ਨੇ ਮਾਂ ਦੇ ਅੰਦਰ ਇਹ ਕਸ਼ਿਸ਼ ਪੈਦਾ ਕਰ ਦਿੱਤੀ ?

ਬੱਚੇ ਦੇ ਮੂੰਹ ਵਿਚ ਕੁਝ ਪਾਉ ਤਾਂ ਮਾਂ ਕਿੰਨੀ ਪ੍ਰਸੰਨ ਹੁੰਦੀ ਹੈ। ਮੱਛੀ ਨੂੰ ਪਾਣੀ ਮਿਲ ਜਾਏ ਤਾਂ ਉਸ ਦਾ ਅੰਦਰ ਖੇੜੇ ਵਿਚ ਚਲਾ ਜਾਂਦਾ ਹੈ। ਕਹਿਣ ਲੱਗੇ, ਜਿਵੇਂ ਮੱਛੀ ਦਾ ਪ੍ਰੇਮ ਪਾਣੀ ਨਾਲ ਹੈ, ਪਾਣੀ ਨੂੰ ਦੇਖ ਕੇ ਮੱਛੀ ਖ਼ੁਸ਼ ਹੁੰਦੀ ਹੈ, ਬੱਚੇ ਨੂੰ ਰੋਟੀ ਮਿਲੇ ਤਾਂ ਮਾਂ ਦੇ ਅੰਦਰ ਖੇੜਾ ਆਉਂਦਾ ਹੈ, ਇਵੇਂ ਜਦੋਂ ਸਿੱਖ ਦੇ ਮੂੰਹ ਵਿਚ ਕੋਈ ਪਾਉਂਦਾ ਹੈ ਤਾਂ ਉਦੋਂ ਗੁਰੂ ਖੇੜੇ ਵਿਚ ਆ ਜਾਂਦਾ ਹੈ। ਅਸੀਂ ਬਾਣੀ ਵਿਚ ਬਚਨ ਪੜ੍ਹਦੇ ਹਾਂ :

*ਮਾਤਾ ਪ੍ਰੀਤਿ ਕਰੇ ਪੁਤੁ ਖਾਇ॥*
*ਮੀਨੇ ਪ੍ਰੀਤਿ ਭਈ ਜਲਿ ਨਾਇ॥*
*ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ॥* (ਅੰਗ ੧੬੪)

ਜਿਨ੍ਹਾਂ ਨੇ ਪ੍ਰਮਾਤਮਾ ਨਾਲ ਪ੍ਰੇਮ ਕੀਤਾ, ਉਹਨਾਂ ਨੇ ਪ੍ਰਮਾਤਮਾ ਨੂੰ ਪਾ ਲਿਆ। ਰਵਿਦਾਸ

ਜੀ ਨੇ ਪ੍ਰੇਮ ਕੀਤਾ, ਉਹ ਸਾਈਂ ਨੂੰ ਪਾ ਗਏ। ਹਰ ਚੀਜ਼ ਜੋ ਸੰਸਾਰੀ ਹੈ, ਜੇਕਰ ਉਸ ਉੱਤੇ ਮੇਰਾ ਹੱਕ ਹੈ ਤਾਂ ਸੁਭਾਵਿਕ ਉਹ ਮੇਰੇ ਤੋਂ ਬਾਅਦ ਮੇਰੇ ਬੱਚਿਆਂ ਦੀ ਹੋਵੇਗੀ। ਇਕ ਦੁਕਾਨਦਾਰ ਵੀਰ ਹੈ, ਉਸ ਤੋਂ ਬਾਅਦ ਉਸ ਦੀ ਦੁਕਾਨ ਦਾ ਵਾਰਿਸ ਉਸ ਦਾ ਬੇਟਾ ਜਾਂ ਉਸ ਦੀ ਬੇਟੀ ਹੋਣਗੇ। ਇਕ ਜ਼ਿਮੀਂਦਾਰ ਦੀ ਜ਼ਮੀਨ ਦਾ ਮਾਲਕ ਉਸ ਦੀ ਬੇਟੀ ਜਾਂ ਉਸ ਦਾ ਬੇਟਾ ਹੋਣਗੇ। ਸਾਧ ਸੰਗਤ ਜੀ ! ਦੁਕਾਨ ਦਾ ਮਾਲਕ ਉਸ ਦੀ ਸੰਤਾਨ ਬਣ ਸਕਦੀ ਹੈ, ਜ਼ਿਮੀਂਦਾਰ ਦਾ ਮਾਲਕ ਉਸ ਦਾ ਬੇਟਾ ਹੋ ਸਕਦਾ ਹੈ, ਪਰ ਜੇ ਕਿਸੇ ਨੂੰ ਰੱਬ ਮਿਲ ਗਿਆ ਹੈ ਤਾਂ ਪ੍ਰਮਾਤਮਾ ਕਿਸੇ ਦੇ ਬਾਪ ਦੀ ਮਲਕੀਅਤ ਨਹੀਂ ਕਿ ਜੇ ਕੋਈ ਇਹ ਸਮਝੇ ਕਿ ਪ੍ਰਮਾਤਮਾ ਮੈਨੂੰ ਮਿਲ ਗਿਆ ਹੈ ਤਾਂ ਉਸ ਉੱਤੇ ਮੇਰੇ ਪੁੱਤਰ ਦਾ ਵੀ ਹੱਕ ਹੈ।

ਪ੍ਰਮਾਤਮਾ ਤਾਂ ਪ੍ਰੇਮ ਦਾ ਹੈ। ਕਈ ਵਾਰੀ ਪੁੱਤਰ ਕੋਲ ਖੜੇ ਰਹਿ ਜਾਂਦੇ ਹਨ ਤੇ ਸੇਵਕ ਗੱਦੀ ਦਾ ਮਾਲਕ ਬਣ ਜਾਂਦਾ ਹੈ। ਇਹ ਭਾਵਨਾ ਹੈ। ਪ੍ਰਮਾਤਮਾ ਕਿਸੇ ਦੇ ਪਿਉ ਦਾ ਬੱਧਾ ਹੋਇਆ ਨਹੀਂ, ਪਰ ਉਹ ਸਾਰਿਆਂ ਦਾ ਹੀ ਬਾਪ ਹੈ। ਪਿਆਰਿਉ ! ਜਿਸ ਨੇ ਪ੍ਰੇਮ ਕੀਤਾ, ਪ੍ਰਮਾਤਮਾ ਉਸ ਦਾ ਹੀ ਹੈ। ਹੇ ਵਾਹਿਗੁਰੂ ਜੀ ! ਕ੍ਰਿਪਾ ਕਰੋ, ਕਿਤੇ ਪਿਆਰ ਦੀ ਚਿਣਗ ਸਾਡੇ ਅੰਦਰ ਵੀ ਲਗਾ ਦਿਉ। ਪ੍ਰੇਮੀ ਹਰ ਰੁਕਾਵਟ ਨੂੰ ਰੋਕ ਕੇ ਪ੍ਰਮਾਤਮਾ ਤੱਕ ਪਹੁੰਚ ਜਾਂਦਾ ਹੈ।

ਬੌਧਿਕ ਤੱਲ ਉੱਤੇ ਜੀਉਣ ਵਾਲੇ ਕੋਲ ਰੁਕਾਵਟਾਂ ਖੜੀਆਂ ਹੋ ਸਕਦੀਆਂ ਹਨ, ਪਰ ਪ੍ਰੇਮੀ ਪੱਥਰਾਂ ਨੂੰ ਚੀਰ ਕੇ ਵੀ ਨਿਕਲ ਜਾਂਦਾ ਹੈ। ਕਿਵੇਂ ? ਗਿਆਨੀ ਪੁਰਸ਼ ਕਹਿ ਸਕਦਾ ਹੈ ਕਿ ਅਜੇ ਜ਼ਿੰਦਗੀ ਬੜੀ ਪਈ ਹੈ, ਅਜੇ ਖਾਉ ਪੀਉ। ਬੌਧਿਕ ਤੱਲ 'ਤੇ ਜੀਉਣ ਵਾਲਾ ਕਹਿ ਸਕਦਾ ਹੈ ਕਿ ਮੈਂ ਥੱਕ ਗਿਆ ਹਾਂ, ਮੈਂ ਹੋਰ ਬੰਦਗੀ ਨਹੀਂ ਕਰ ਸਕਦਾ, ਪਰ ਪ੍ਰੇਮੀ ਕਹਿੰਦਾ ਹੈ ਕਿ ਨਹੀਂ, ਮਾਲਕਾ ! ਮੈਂ ਤੇਰੀ ਖ਼ਾਤਰ ਹੀ ਜੀਉਂਦਾ ਹਾਂ। ਕਿਸੇ ਵੀ ਰੂਪ ਵਿਚ ਤੂੰ ਚਲਾ ਜਾਏਂ ਤਾਂ ਮੈਂ ਤੇਰੇ ਸਾਹਮਣੇ ਖੜਾ ਹੋ ਕੇ ਤੇਰੇ ਉੱਤੇ ਦਾਅਵਾ ਕਰਕੇ ਕਹਿੰਦਾ ਹਾਂ ਕਿ ਤੂੰ ਆਪਣਾ ਰੂਪ ਬਦਲ ਕੇ ਚੱਲ ਤਾਂ ਸਹੀ, ਤੂੰ ਜਿਸ ਤਰ੍ਹਾਂ ਦਾ ਬਣੇਂਗਾ, ਮੈਂ ਉਹੋ ਜਿਹਾ ਰੂਪ ਬਣਾ ਕੇ ਤੇਰੇ ਕੋਲ ਆ ਜਾਵਾਂਗਾ। ਪ੍ਰੇਮੀ ਲਈ ਕੋਈ ਰੁਕਾਵਟ ਨਹੀਂ।

ਰਵਿਦਾਸ ਜੀ ਨੂੰ ਕਿਹਾ ਗਿਆ ਕਿ ਜਿਸ ਪ੍ਰਮਾਤਮਾ ਨੂੰ ਤੁਸੀਂ ਪਿਆਰ ਕਰਦੇ ਹੋ, ਜੇਕਰ ਉਹ ਚੰਦਰਮਾ ਬਣ ਜਾਏ ਤਾਂ ਤੁਸੀਂ ਕੀ ਕਰੋਗੇ ? ਕਹਿਣ ਲੱਗੇ, ਕੋਈ ਰੁਕਾਵਟ ਨਹੀਂ, ਉਹ ਚੰਦਰਮਾ ਬਣੇ ਤਾਂ ਸਹੀ। ਮੈਂ ਚਕੋਰ ਬਣ ਕੇ ਰੋਜ਼ ਪ੍ਰਮਾਤਮਾ ਨੂੰ ਦੇਖਿਆ ਕਰਾਂਗਾ।

ਬਹਾਨੇ ਉਹਨਾਂ ਲਈ ਹਨ ਜਿਹੜੇ ਪ੍ਰੇਮ ਨਹੀਂ ਕਰਦੇ, ਪਰ ਜਿਹੜੇ ਪ੍ਰੇਮ ਕਰਦੇ ਹਨ, ਉਹਨਾਂ ਲਈ ਕੋਈ ਬਹਾਨਾ ਨਹੀਂ। ਜਿਹੜੇ ਪ੍ਰੇਮ ਕਰਦੇ ਹਨ, ਉਹ ਤਾਂ ਕੱਚੇ ਘੜੇ ਨੂੰ ਵੀ ਪੱਕਾ ਸਮਝ ਕੇ ਤਰ ਜਾਂਦੇ ਹਨ। ਪਿਆਰਿਉ ! ਤੁਹਾਡੇ ਅੰਦਰ ਦੀ 'ਮੈਂ' ਮਰਨ ਦੀ ਦੇਰ ਹੈ, ਤੁਸੀਂ ਪ੍ਰਮਾਤਮਾ ਨੂੰ ਅਵੱਸ਼ ਪ੍ਰਾਪਤ ਕਰ ਲਉਗੇ।

ਜਿਸ ਜਿਸ ਦੇ ਵੀ ਹਿਰਦੇ ਅੰਦਰ ਪ੍ਰਮਾਤਮਾ ਦੀ ਭਗਤੀ ਪੈਦਾ ਹੋਈ, ਉਹੀ ਪ੍ਰੇਮਾ ਭਗਤੀ ਵਾਲੇ ਉਸ ਮਾਲਕ ਦੇ ਵਿਚ ਲੀਨ ਹੋ ਗਏ। ਪ੍ਰੇਮ ਅੰਦਰ ਪੈਦਾ ਹੋ ਜਾਣਾ ਤੇ ਪ੍ਰੇਮ ਦੇ ਬਾਰੇ ਬੋਲ ਦੇਣਾ, ਇਹਨਾਂ ਦੋਹਾਂ ਵਿਚ ਵੀ ਅੰਤਰ ਹੈ। ਪ੍ਰੇਮ ਦੇ ਬਾਰੇ ਅੱਖਰਾਂ ਨੂੰ ਸਜਾ ਕੇ ਪੇਸ਼ ਕੀਤਾ ਜਾ ਸਕਦਾ ਹੈ, ਪਰ ਜਿਸ ਦੇ ਅੰਦਰ ਪ੍ਰੇਮ ਪੈਦਾ ਹੋ ਜਾਏ, ਉਹ ਕਿੰਨ੍ਹਾਂ ਅੱਖਰਾਂ ਦੇ ਨਾਲ ਉਸ ਨੂੰ ਬਿਆਨ ਕਰੇਗਾ ?

ਭਾਵੇਂ ਇਹ ਸਾਰੇ ਗੁਣ ਬੜੇ ਸਤਿਕਾਰਯੋਗ ਹਨ। ਕਿਸੇ ਆਦਮੀ ਦਾ ਵਿਗਿਆਨੀ ਹੋਣਾ, ਬਹੁਤ ਸਾਰਾ ਗਿਆਨ ਉਸ ਦੀ ਖੋਪੜੀ ਵਿਚ ਹੋ ਜਾਣਾ, ਉਸ ਦੇ ਸਤਿਕਾਰ ਨੂੰ ਬਹੁਤ ਉੱਚਿਆਂ ਕਰਦਾ ਹੈ। ਸਮਾਜ ਲਈ ਧਨ ਦਾ ਹੋਣਾ ਬਹੁਤ ਜ਼ਰੂਰੀ ਹੈ। ਕਿਸੇ ਆਦਮੀ ਦਾ ਗੱਲਾਂ ਕਰਕੇ ਅਤਿ ਦਾ ਚਾਤੁਰ ਹੋਣਾ ਤੇ ਗੱਲਾਂ ਗੱਲਾਂ ਵਿਚ ਕਿਸੇ ਵੀ ਆਦਮੀ ਦੀ ਗੱਲ ਨੂੰ ਕੱਟ ਜਾਣਾ, ਅਸੀਂ ਕਹਾਂਗੇ ਕਿ ਇਸ ਵਰਗਾ ਦਲੀਲਬਾਜ਼ ਕੋਈ ਨਹੀਂ, ਕਿਉਂਕਿ ਇਸ ਦੀ ਦਲੀਲ ਦਾ ਕੋਈ ਜਵਾਬ ਨਹੀਂ।

ਮੰਨ ਲਉ ਕਿਸੇ ਆਦਮੀ ਦਾ ਕਿਸੇ ਉੱਚੀ ਕੁਲ ਵਿਚ ਜਨਮ ਹੋ ਜਾਏ ਤੇ ਉਹ ਬੜੇ ਫ਼ਖ਼ਰ ਨਾਲ ਕਹਿੰਦਾ ਹੈ ਕਿ ਮੇਰਾ ਇਸ ਉੱਚੇ ਘਰਾਣੇ ਵਿਚ ਜਨਮ ਹੋਇਆ ਹੈ। ਕਈ ਵਾਰੀ ਚੰਗੇ ਘਰਾਣੇ ਕਰਕੇ ਵੀ ਬੰਦਾ ਬੜੇ ਸਤਿਕਾਰ ਨਾਲ ਦੇਖਿਆ ਜਾਂਦਾ ਹੈ। ਮਹਾਰਾਜ ਕਹਿਣ ਲੱਗੇ, ਉੱਚੀ ਕੁਲ ਹੋਵੇ, ਧਨਾਢ ਹੋਵੇ, ਉਸ ਕੋਲ ਪੈਸੇ ਦੀ ਕਮੀ ਨਾ ਹੋਵੇ, ਉਸ ਦੇ ਕੋਲ ਗਿਆਨ ਹੋਵੇ, ਉਸ ਦੇ ਕੋਲ ਸੰਸਾਰ ਦਾ ਸਨਮਾਨ ਹੋਵੇ, ਸਭ ਕੁਝ ਉਸ ਕੋਲ ਹੋਵੇ, ਪਰ ਜੇਕਰ ਉਸ ਆਦਮੀ ਦੇ ਅੰਦਰ ਪ੍ਰਮਾਤਮਾ ਲਈ ਪਿਆਰ ਨਹੀਂ ਤਾਂ ਦੁਨੀਆਂ ਵਿਚ ਤਾਂ ਉਹ ਅਦਬ ਦੇ ਯੋਗ ਹੈ, ਪਰ ਵਾਹਿਗੁਰੂ ਦੀ ਨਜ਼ਰ ਵਿਚ ਇਕ ਮੁਰਦੇ ਤੋਂ ਵੱਧ ਉਸ ਦੀ ਕੋਈ ਹੈਸੀਅਤ ਨਹੀਂ।

ਦੁਨੀਆਂ ਦੀ ਜਿੰਨੀ ਵੀ ਪ੍ਰੀਤ ਹੈ, ਇਹ ਇਕ ਪਾਸੇ ਹੈ। ਜੇ ਧਨ ਕੋਲ ਹੈ ਤਾਂ ਲੋਕ ਵੀ ਸਾਡੇ ਨਾਲ ਰਿਸ਼ਤੇ ਬਣਾਉਣ ਲਈ ਉਤਾਵਲੇ ਹੋਣਗੇ। ਅਸੀਂ ਸਮਝਾਂਗੇ ਸ਼ਾਇਦ ਸਾਰੇ ਸਾਨੂੰ ਪਿਆਰ ਕਰਦੇ ਹਨ। ਵਿਦਵਾਨ ਲੋਕ ਕਹਿੰਦੇ ਹਨ ਕਿ ਕਦੀ ਵੀ ਲਿਸਟ ਬਣਾ ਕੇ ਆਪਣੇ ਸੁਹਿਰਦ ਲੋਕਾਂ ਦੀ ਗਿਣਤੀ ਨਾ ਕਰੋ। ਜਿਸ ਵੇਲੇ ਤੁਹਾਡੇ ਉੱਪਰ ਕੋਈ ਬਿਪਤਾ ਆ ਜਾਏ ਤਾਂ ਉਸ ਵੇਲੇ ਪਹਿਚਾਣ ਕਰਕੇ ਦੇਖਿਉ, ਕਿਉਂਕਿ ਚਾਨਣ ਵਿਚ ਪਰਛਾਵੇਂ ਵੀ ਤੁਹਾਡੇ ਨਾਲ ਚਲਦੇ ਹਨ, ਪਰ ਹਨੇਰੇ ਵਿਚ ਤਾਂ ਆਪਣਾ ਪਰਛਾਵਾਂ ਵੀ ਸਾਥ ਛੱਡ ਦਿੰਦਾ ਹੈ।

ਸੁੱਖ ਦੇ ਸਾਥੀ ਬਹੁਤ ਹਨ। ਮੈਂ ਦੋਨੋਂ ਪਾਸੇ ਰੱਖ ਰਿਹਾ ਹਾਂ। ਇਕ ਸੰਸਾਰ ਦੀ ਪ੍ਰੀਤ ਅਤੇ ਦੂਸਰੀ ਕਰਤਾਰ ਦੀ ਪ੍ਰੀਤ। ਇਕ ਸੰਸਾਰ ਦੇ ਮਿੱਤਰਾਂ ਦਾ ਪਿਆਰ, ਦੂਸਰਾ ਸਤਿਗੁਰੂ ਦਾ ਪਿਆਰ। ਚੇਤੇ ਰੱਖਣਾ, ਇਥੇ ਕੋਈ ਵੀ ਕਿਸੇ ਦਾ ਨਹੀਂ।

ਗੁਰੂ ਗੋਬਿੰਦ ਸਿੰਘ ਜੀ ਦਾ ਦਸਮ ਗ੍ਰੰਥ ਦੀ ਬਾਣੀ ਵਿਚ ਇਕ ਸ਼ਬਦ ਆਉਂਦਾ ਹੈ।

ਉਸ ਦੇ ਵਿਚ ਉਹਨਾਂ ਨੇ ਮਨ ਨੂੰ ਮੁਖ਼ਾਤਿਬ ਕਰਕੇ ਕਿਹਾ ਹੈ। ਕਹਿਣ ਲੱਗੇ, ਉਏ ਮੂਰਖ ਬੰਦਿਆ ! ਤੈਨੂੰ ਪਤਾ ਹੈ ਕਿ ਜਿਹੜੇ ਲੋਕ ਜੀਉਂਦਿਆਂ ਤੇਰੇ ਚਾਰ-ਚੁਫੇਰੇ ਘੁੰਮ ਰਹੇ ਹਨ ਪਰ ਜਦੋਂ ਤੇਰੇ ਸਰੀਰ ਤਿਆਗਣ ਦੀ ਗੱਲ ਕਿਸੇ ਵੀ ਨਿਕਟਵਰਤੀ ਕੋਲ ਜਾਏਗੀ ਤਾਂ ਉਹ ਸਭ ਤੋਂ ਪਹਿਲਾਂ ਸੰਦੇਸ਼ ਪਹੁੰਚਾਉਣ ਵਾਲੇ ਨੂੰ ਸਵਾਲ ਕਰਨਗੇ ਕਿ ਜੇਕਰ ਉਸ ਬੰਦੇ ਦਾ ਚਲਾਣਾ ਹੋ ਗਿਆ ਹੈ ਤਾਂ ਹੁਣ ਉਸ ਨੂੰ ਘਰ ਤੋਂ ਬਾਹਰ ਕਦੋਂ ਕੱਢਣਾ ਹੈ ਤੇ ਉਸ ਦੇ ਸਸਕਾਰ ਦਾ ਸਮਾਂ ਕਿਹੜਾ ਨਿਰਧਾਰਤ ਕੀਤਾ ਹੈ ?

ਮਹਾਰਾਜ ਕਹਿੰਦੇ ਹਨ ਕਿ ਇਹੀ ਰੀਤ ਹੈ ਸੰਸਾਰ ਦੀ। ਤੇਰੇ ਤਨ ਤਿਆਗਣ ਤੋਂ ਬਾਅਦ ਹਰ ਬੰਦਾ ਉਡੀਕ ਕਰ ਰਿਹਾ ਹੈ ਤੇਰੀ ਅਰਥੀ ਨਿਕਲਣ ਦੀ। ਕਿਸੇ ਨੇ ਵੀ ਇਹ ਨਹੀਂ ਕਿਹਾ ਕਿ ਇਸ ਬੰਦੇ ਨੂੰ ਇੰਨਾ ਸਮਾਂ ਹੋ ਗਿਆ ਹੈ ਪਰਿਵਾਰ ਦੀ ਪ੍ਰਵਰਿਸ਼ ਕਰਦੇ ਨੂੰ, ਘੱਟ ਤੋਂ ਘੱਟ ਇਕ ਹਫ਼ਤਾ ਤਾਂ ਇਸ ਨੂੰ ਇਸ ਕਮਰੇ ਵਿਚ ਟਿਕਣ ਦਿਉ। ਇਹ ਰੀਤ ਘਰ ਵਿਚ ਥਾਂ ਨਹੀਂ ਦਿੰਦੀ। ਜਿਥੇ ਸਰੀਰ ਨਹੀਂ, ਜਿਥੇ ਸਮਾਜ ਨਹੀਂ, ਉਥੇ ਤੂੰ ਪਿਆਰ ਨਾਲ ਟਿੱਕ ਕੇ ਅੰਦਰੋਂ ਆਵਾਜ਼ ਮਾਰ, ਤੂੰ ਜਿਸ ਦਿਨ ਵੀ ਸਰੀਰ ਛੱਡ ਗਿਆ, ਪ੍ਰਮਾਤਮਾ ਉਸ ਦਿਨ ਵੀ ਤੈਨੂੰ ਅੰਦਰੋਂ ਪਿਆਰ ਕਰੇਗਾ। ਐ ਮਨਾ ! ਚੇਤੇ ਰੱਖੀ ਅੰਤਲੇ ਸਮੇਂ ਤੇਰੇ ਨਾਲ ਕਿਸੇ ਨੇ ਨਹੀਂ ਜਾਣਾ।

ਪ੍ਰਮਾਤਮਾ ਨੂੰ ਜਿਸ ਨੇ ਵੀ ਪਿਆਰ ਕੀਤਾ, ਉਹਨਾਂ ਪਿਆਰ ਕਰਨ ਵਾਲਿਆਂ ਨੇ ਇਕ ਸ਼ਬਦ ਸਾਨੂੰ ਹੋਰ ਦਿੱਤਾ ਹੈ। ਇਕ ਹੈ ਪ੍ਰੇਮ, ਪਿਆਰ, ਸਨੇਹ ਤੇ ਇਕ ਹੈ ਪ੍ਰਤੀਤ। ਕਈ ਵਾਰੀ ਪ੍ਰੀਤ ਹੁੰਦੀ ਹੈ, ਪਰ ਜੇ ਪ੍ਰਤੀਤ ਨਾ ਹੋਵੇ ਤਾਂ ਪ੍ਰੀਤ ਦੀ ਤੰਦ ਵੀ ਤਿੜਕ ਜਾਂਦੀ ਹੈ। ਅਸੀਂ ਰੋਜ਼ ਅਰਦਾਸ ਸੁਣਦੇ ਹਾਂ। ਉਸ ਅਰਦਾਸ ਵਿਚ ਦੋ ਸ਼ਬਦ ਆਉਂਦੇ ਹਨ। ਅਸੀਂ ਸਭ ਤੋਂ ਪਹਿਲਾਂ ਸੁਣਦੇ ਹਾਂ :

*ਸਿੱਖਾਂ ਨੂੰ ਸਿੱਖੀ ਦਾਨ।*

ਸਿੱਖੀ ਦਾਨ ਕਿਥੋਂ ਸ਼ੁਰੂ ਹੁੰਦਾ ਹੈ ? ਕੇਸਾਂ ਤੋਂ। ਜੇਕਰ ਕਿਸੇ ਨੇ ਕੇਸ ਰੱਖੇ ਹੋਣ, ਪਰੰਤੂ ਉਹ ਆਦਮੀ ਰਹਿਤ ਨਾ ਰੱਖੇ ਤਾਂ ਉਸ ਦੀ ਸਿੱਖੀ ਮੁਕੰਮਲ ਨਹੀਂ। ਕਹਿਣ ਲੱਗੇ, ਕੇਸਾਂ ਤੋਂ ਬਾਅਦ ਅਰਦਾਸ ਕਰ ਕਿ ਪ੍ਰਮਾਤਮਾ ਤੈਨੂੰ ਜ਼ਿੰਦਗੀ ਜੀਉਣ ਦੀ ਜਾਚ ਤੇ ਗੁਰਸਿੱਖੀ ਦੀ ਰਹਿਤ ਬਖ਼ਸ਼ ਦੇਵੇ।

*ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ।*

ਤੂੰ ਬਿਬੇਕੀ ਹੋਵੇਂ, ਚੰਗੇ-ਮੰਦੇ ਦੀ ਤੈਨੂੰ ਪਹਿਚਾਣ ਹੋਵੇ ਅਤੇ ਲੋਕ ਤੈਨੂੰ ਮੂਰਖ ਨਾ ਸਮਝਣ।

*ਵਿਸਾਹ ਦਾਨ ਭਰੋਸਾ ਦਾਨ।*

ਇਸ ਦਾ ਕਾਰਨ ਕੀ ਹੈ ? ਕੀ ਵਿਸਾਹ ਤੇ ਭਰੋਸਾ ਦੋ ਅਲੱਗ-ਅਲੱਗ ਸ਼ਬਦ ਹਨ ? ਵਿਸ਼ਵਾਸ ਤੇ ਭਰੋਸਾ, ਇਸ ਦੇ ਵਿਚ ਵੀ ਅੰਤਰ ਹੈ। ਵਿਸਾਹ ਦਾ ਅਰਥ ਹੈ ਕਿ ਪ੍ਰਮਾਤਮਾ ਹੈ। ਵਿਸਾਹ ਦਾ ਅਰਥ ਹੈ ਕਿ ਗੁਰੂ ਹੈ। ਭਰੋਸੇ ਦਾ ਅਰਥ ਕੇਵਲ ਹੈ ਨਹੀਂ। ਵਿਸਾਹ ਦਾ ਅਰਥ ਹੈ ਕਿ ਯਕੀਨ ਹੋ ਜਾਏ ਕਿ ਹੈ ਅਤੇ ਭਰੋਸੇ ਦਾ ਅਰਥ ਹੈ ਕਿ ਉਹ ਕੇਵਲ ਦੂਰ ਨਹੀਂ, ਉਹ ਮੇਰੇ ਅੰਗ-ਸੰਗ ਹੈ।

ਪ੍ਰੀਤ ਦਾ ਅਰਥ ਪਿਆਰ ਸਮਝਿਆ ਜਾਂਦਾ ਹੈ, ਪਰ ਜਦੋਂ ਪ੍ਰਤੀਤ ਦੀ ਗੱਲ ਆਉਂਦੀ ਹੈ ਤਾਂ ਖਿਮਾ ਕਰਿਉ, ਕਈ ਵਾਰੀ ਪ੍ਰੀਤ ਵਾਲੇ ਬੰਦੇ ਵੀ ਖਿੜਕ ਜਾਂਦੇ ਹਨ। ਆਪ ਜੀ ਸੋਚੋਗੇ ਕਿ ਪ੍ਰੀਤ ਤੇ ਪ੍ਰਤੀਤ ਦੋ ਸ਼ਬਦ ਕਿਵੇਂ ਵਰਤ ਲਏ ? ਬਾਬਾ ਫ਼ਰੀਦ ਜੀ ਦੇ ਦੋ ਸ਼ਬਦ ਹਨ :

*ਫਰੀਦਾ ਗਲੀਏ ਚਿਕੜੁ ਦੂਰ ਘਰਿ*

ਰਸਤੇ ਵਿਚ, ਗਲੀਆਂ ਵਿਚ ਚਿੱਕੜ ਹੈ। ਪਿਆਰੇ ਦਾ ਘਰ ਵੀ ਬਹੁਤ ਦੂਰ ਹੈ।

*ਨਾਲਿ ਪਿਆਰੇ ਨੇਹੁ॥*

ਪਿਆਰੇ ਨਾਲ ਸਨੇਹ ਹੈ, ਪਰ ਕਰਾਂ ਕੀ :

*ਚਲਾ ਤ ਭਿਜੈ ਕੰਬਲੀ*

ਜੇ ਚੱਲਦਾ ਹਾਂ ਤਾਂ ਮੇਰਾ ਬਸਤਰ ਭਿੱਜਦਾ ਹੈ।

*ਰਹਾਂ ਤ ਤੁਟੈ ਨੇਹੁ॥ ੨੪॥*

ਜੇ ਮੈਂ ਘਰ ਵਿਚ ਰਹਿੰਦਾ ਹਾਂ ਤਾਂ ਮੇਰਾ ਪਿਆਰ ਟੁੱਟਦਾ ਹੈ। ਇਹ ਹੈ ਪ੍ਰੀਤ, ਇਸ ਦੇ ਵਿਚੋਂ ਪ੍ਰਤੀਤ ਨਿਕਲੇਗੀ। ਜਿਹੜਾ ਅਗਲਾ ਸਲੋਕ ਹੈ, ਉਹ ਪ੍ਰੀਤ ਤੋਂ ਬਾਅਦ ਪ੍ਰਤੀਤ ਦਾ ਹੈ।

*ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥*

ਮੇਰੇ ਕੱਪੜੇ ਭਿੱਜ ਜਾਣ। ਭਾਵੇਂ ਜਿੰਨਾ ਮਰਜ਼ੀ ਚਿੱਕੜ ਪੈਦਾ ਹੋ ਜਾਏ।

*ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥* (ਅੰਗ ੧੩੭੯)

ਮੇਰੇ ਕੱਪੜੇ ਭਿੱਜ ਜਾਣ, ਚਿੱਕੜ ਨਾਲ ਭਰਿਆ ਜਾਵਾਂ, ਪਰ ਇਕ ਕ੍ਰਿਪਾ ਕਰੀਂ ਮਾਲਕਾ ! ਮੇਰੇ ਪ੍ਰੀਤ ਵਾਲਾ ਨੇਹੁ ਨਾ ਟੁੱਟੇ। ਸਭ ਕੁਝ ਆਪਣੇ ਤਨ ਉੱਤੇ ਹੰਢਾ ਜਾਣਾ ਤੇ ਪਿਆਰ ਨੂੰ ਟੁੱਟਣ ਨਾ ਦੇਣਾ, ਇਹ ਪ੍ਰਤੀਤ ਹੈ।

ਦੂਸਰਾ ਇਕ ਸ਼ਬਦ ਹੋਰ ਹੈ। ਪਤੀ ਤੇ ਪਤਨੀ ਦੀ ਆਪਸ ਵਿਚ ਪ੍ਰੀਤ ਹੈ, ਪਰ ਇਹ ਪ੍ਰੀਤ ਤਾਂ ਹੀ ਕਾਇਮ ਰਹਿ ਸਕਦੀ ਹੈ ਜੇਕਰ ਪ੍ਰਤੀਤ ਹੈ। ਜੇਕਰ ਪਤੀ ਨੂੰ ਆ ਕੇ ਪਤਨੀ ਬਾਰੇ ਕੋਈ ਸ਼ਬਦ ਕਹੇ ਤੇ ਜੇ ਅੰਦਰ ਦੀ ਪ੍ਰਤੀਤ ਹੋਵੇਗੀ ਤਾਂ ਉਹ ਗ਼ਲਤ ਸ਼ਬਦ ਨੂੰ ਸੁਣ ਕੇ ਵੀ ਕਹੇਗਾ ਕਿ ਇਹ ਗੱਲ ਝੂਠ ਹੈ, ਕਿਉਂਕਿ ਉਸ ਨੂੰ ਪ੍ਰਤੀਤ ਹੈ ਕਿ ਜੋ ਕੁਝ ਵੀ ਉਸ ਨੂੰ ਪਤਨੀ

ਬਾਰੇ ਕਿਹਾ ਜਾ ਰਿਹਾ ਹੈ, ਉਹ ਲੋਕ ਗ਼ਲਤ ਕਹਿ ਰਹੇ ਹਨ, ਮੇਰੀ ਪਤਨੀ ਅਜਿਹੀ ਨਹੀਂ ਹੈ। ਜਿਸ ਨੂੰ ਪ੍ਰਤੀਤ ਨਹੀਂ, ਉਹ ਸੁਣਦਿਆਂ ਸਾਰ ਇਕੋ ਦੱਮ ਝਗੜਾ ਖੜਾ ਕਰ ਦੇਵੇਗਾ। ਜਿਹੜਾ ਪ੍ਰੀਤ ਵਾਲਾ ਹੈ, ਉਹ ਕਈ ਵਾਰੀ ਸ਼ਰਤਾਂ ਲਾ ਦਿੰਦਾ ਹੈ। ਪ੍ਰਤੀਤ ਵਾਲਾ ਕਦੀ ਸ਼ਰਤ ਨਹੀਂ ਲਾਉਂਦਾ।

ਕਈ ਵਾਰੀ ਕੋਈ ਕਹਿੰਦਾ ਹੈ ਕਿ ਮੈਂ ਬਾਣੀ ਪੜ੍ਹਦਾ ਹਾਂ, ਮੈਂ ਬਾਣੀ ਨੂੰ ਪਿਆਰ ਕਰਦਾ ਹਾਂ। ਸਤਿਗੁਰੂ ! ਮੈਂ ਇੰਨੇ ਤੇਰੇ ਪਾਠ ਕਰਾਂਗਾ ਜੇ ਤੂੰ ਮੈਨੂੰ ਇਹ ਚੀਜ਼ ਦੇ ਦੇਵੇਂਗਾ। ਜੇ ਉਹ ਚੀਜ਼ ਨਾ ਮਿਲੇ ਤਾਂ ਉਸ ਤੋਂ ਬਾਅਦ ਉਹ ਕਹਿੰਦਾ ਹੈ ਕਿ ਕੀ ਸੁਆਦ ਹੈ, ਕੀ ਲਾਭ ਹੈ ਤੇਰੇ ਕੋਲ ਆਉਣ ਦਾ ? ਇਸ ਦਾ ਮਤਲਬ ਹੈ ਕਿ ਉਸ ਪ੍ਰੀਤ ਦੇ ਨਾਲ ਉਸ ਦੇ ਅੰਦਰ ਪ੍ਰਤੀਤ ਨਹੀਂ। ਪ੍ਰਤੀਤ ਕਰਨ ਵਾਲਾ ਕਹਿੰਦਾ ਹੈ, ਮੇਰਾ ਕੰਮ ਹੈ ਪੁਕਾਰਨਾ, ਦਰਵਾਜ਼ਾ ਖੋਲ੍ਹ ਕੇ ਖ਼ੈਰ ਪਾਉਣੀ। ਮੈਂ ਕੋਈ ਸ਼ਰਤ ਨਹੀਂ ਲਾਵਾਂਗਾ, ਕਿਉਂਕਿ ਤੂੰ ਤਾਂ ਮੇਰੇ ਅੰਦਰ ਦੀਆਂ ਜਾਣਦਾ ਹੈਂ।

ਇਥੇ ਇਕ ਗੱਲ ਸਾਡੇ ਮਨ ਵਿਚ ਆਏਗੀ ਕਿ ਅਸੀਂ ਗੁਰੂ ਕੋਲੋਂ ਕੁਝ ਮੰਗਣਾ ਨਹੀਂ ਹੈ। ਮੈਂ ਇਕ ਬੇਨਤੀ ਕਰਾਂ ਗੁਰਮੁਖੋ ! ਜਾਂ ਤਾਂ ਅਵਸਥਾ ਇੰਨੀ ਉੱਚੀ ਬਣ ਜਾਏ ਕਿ ਦੁੱਖ ਸੁੱਖ ਤਨ ਉੱਤੇ ਬੰਦਾ ਹੰਢਾ ਜਾਏ, ਪਰ ਗ੍ਰਿਹਸਤੀ ਬੰਦਾ ਲੋੜਾਂ ਨੂੰ ਜਾਣਦਾ ਹੈ ਤੇ ਗੁਰੂ ਅਰਜਨ ਸਾਹਿਬ ਜੀ ਨੇ ਇਕ ਬਚਨ ਕਿਹਾ ਹੈ ਕਿ ਤੈਨੂੰ ਧਨ ਦੀ ਲੋੜ ਪਵੇ ਤਾਂ ਮੜ੍ਹੀਆਂ ਉੱਤੇ ਦੀਵੇ ਨਾ ਬਾਲਦਾ ਫਿਰੀਂ। ਤੈਨੂੰ ਪੁੱਤਰ ਦੀ ਲੋੜ ਪਵੇ ਤਾਂ ਪਾਖੰਡੀਆਂ ਕੋਲ ਹੱਥ-ਤਲੀਆਂ ਨਾ ਦਿਖਾਂਦਾ ਫਿਰੀਂ। ਤੈਨੂੰ ਸਮਾਜ ਵਿਚ ਜੀਉਣ ਲਈ ਇੱਜ਼ਤ ਦੀ ਲੋੜ ਪਵੇ ਤਾਂ ਨੂੰ ਕਿਸੇ ਦੰਭੀ ਦੇ ਪਿੱਛੇ ਨਾ ਤੁਰਿਆ ਫਿਰੀਂ। ਮੈਂ ਸੱਚ ਕਹਿੰਦਾ ਹਾਂ ਕਿ ਜੇ ਤੈਨੂੰ ਧਨ ਦੀ, ਪਦਾਰਥਾਂ ਦੀ, ਪੱਦਵੀ ਦੀ ਲੋੜ ਹੈ ਤਾਂ ਤੂੰ ਪ੍ਰਮਾਤਮਾ ਦੇ ਚਰਨਾਂ ਵਿਚ ਅਰਦਾਸ ਕਰ, ਮੇਰਾ ਮਾਲਕ ਤੇਰੀ ਝੋਲੀ ਵਿਚ ਦਾਤ ਜ਼ਰੂਰ ਪਾਵੇਗਾ।

*ਜਨ ਕੌ ਪ੍ਰਭੁ ਸੰਗੇ ਅਸਨੇਹੁ॥ ਸਾਜਨੋ ਤੂ ਮੀਤੁ ਮੇਰਾ ਗ੍ਰਿਹਿ ਤੇਰੈ ਸਭ ਕੇਹੁ॥*

(ਅੰਗ ੧੩੦੭)

ਇਥੇ ਬਹੁਤ ਕੁਝ ਕਿਹਾ ਹੈ।

ਮਹਾਰਾਜ ਨੇ ਬਾਣੀ ਵਿਚ ਕਿਹਾ ਹੈ ਕਿ ਪ੍ਰਮਾਤਮਾ ਦੇ ਘਰ ਬਹੁਤ ਕੁਝ ਹੈ। ਇਕ ਆਦਮੀ ਉਹ ਹਨ ਜਿਹੜੇ ਦਾਤ ਲੈ ਕੇ ਪ੍ਰਮਾਤਮਾ ਦੇ ਘਰ ਸ਼ੁਕਰ ਕਰਨ ਲਈ ਆਉਂਦੇ ਹਨ। ਵਾਹਿਗੁਰੂ ! ਮੈਂ ਇਸ ਦੇ ਲਾਇਕ ਨਹੀਂ, ਪਰ ਫਿਰ ਵੀ ਤੂੰ ਮੈਨੂੰ ਇੰਨੀ ਵੱਡੀ ਦਾਤ ਦੇ ਦਿੱਤੀ। ਦੂਜੇ ਬੰਦੇ ਉਹ ਹਨ, ਜੋ ਕੁਝ ਮਿਲ ਜਾਏ ਤਾਂ ਉਸ ਦਾ ਸ਼ੁਕਰ ਨਹੀਂ ਕਰਦੇ, ਪਰ ਜੋ ਨਹੀਂ ਮਿਲਿਆ, ਉਸ ਦੇ ਲਈ ਸ਼ਿਕਵੇ ਕਰਨ ਲਈ ਗੁਰੂ ਕੋਲ ਆ ਜਾਂਦੇ ਹਨ। ਬਾਬਾ ਜੀ ਨੇ ਬਾਣੀ ਵਿਚ ਕਹਿ ਦਿੱਤਾ :

*ਦਸ ਬਸਤੂ ਲੇ ਪਾਛੈ ਪਾਵੈ॥ ਏਕ ਬਸਤੁ ਕਾਰਨਿ ਬਿਖੋਟਿ ਗਵਾਵੈ॥*
*ਏਕ ਭੀ ਨ ਦੇਇ ਦਸ ਭੀ ਹਿਰਿ ਲੇਇ॥ ਤਉ ਮੂੜਾ ਕਹੁ ਕਹਾ ਕਰੇਇ॥*

(ਸੁਖਮਨੀ ਸਾਹਿਬ)

ਪਰ ਜਿਹੜੇ ਸ਼ੁਕਰ ਵਾਲੇ ਹਨ, ਉਹ ਕਹਿੰਦੇ ਹਨ :

*ਜਿਸ ਕੀ ਬਸਤੁ ਤਿਸੁ ਆਗੈ ਰਾਖੈ॥ ਪ੍ਰਭ ਕੀ ਆਗਿਆ ਮਾਨੈ ਮਾਥੇ॥*

ਫਿਰ ਉਹਨਾਂ ਨੂੰ ਮਿਲਦਾ ਕੀ ਹੈ ?

*ਉਸ ਤੇ ਚਉਗੁਨ ਕਰੈ ਨਿਹਾਲੁ॥ ਨਾਨਕ ਸਾਹਿਬੁ ਸਦਾ ਦਇਆਲੁ॥*

(ਸੁਖਮਨੀ ਸਾਹਿਬ)

ਬਾਬਾ ਫ਼ਰੀਦ ਜੀ ਨੂੰ ਇਹ ਪ੍ਰਤੀਤ ਹੈ, ਕਿ ਜੋ ਮਰਜ਼ੀ ਹੋ ਜਾਵੇ, ਮੈਂ ਜਾਵਾਂਗਾ ਆਪਣੇ ਮਹਿਬੂਬ ਦੇ ਘਰ।

ਗੁਰੂ ਰਾਮਦਾਸ ਜੀ ਦੀ ਪ੍ਰੀਤ ਤੇ ਪ੍ਰਤੀਤ ਦੇਖੋ। ਅੱਜ ਵੀ ਕਈ ਵਾਰੀ ਸਵਾਲ ਉੱਠਦੇ ਹਨ ਕਿ ਮਨ ਨਹੀਂ ਲੱਗਦਾ, ਪਰ ਮਹਾਰਾਜ ਜੀ ਨੇ ਇਕ ਕ੍ਰਿਪਾ ਭਰਿਆ ਬਚਨ ਕਿਹਾ। ਕਹਿੰਦੇ ਹਨ, ਜਦੋਂ ਕੋਈ ਜ਼ਮੀਨ ਵੇਚ ਦੇਈਏ ਤਾਂ ਫਿਰ ਖਰੀਦਣ ਵਾਲਾ ਹੀ ਉਸ ਦਾ ਪ੍ਰਬੰਧ ਕਰਦਾ ਹੈ। ਸੱਚਾਈ ਇਹ ਹੈ ਕਿ ਜਦੋਂ ਅਸੀਂ ਸਹੀ ਅਰਥਾਂ ਵਿਚ ਗੁਰੂ ਅੱਗੇ ਆਪਣਾ ਮਨ ਵੇਚ ਦੇਵਾਂਗੇ ਤਾਂ ਫਿਰ ਕਦੀ ਨਹੀਂ ਕਹਾਂਗੇ ਕਿ ਮਨ ਨਹੀਂ ਲੱਗਦਾ, ਕਿਉਂਕਿ ਵੇਚਿਆ ਹੋਇਆ ਮਨ ਜਿਹੜਾ ਹੈ, ਉਸ ਦੇ ਵਿਚ ਉਹ ਗੁਰੂ ਦੇ ਨਾਮ ਦਾ ਬੀਜ ਹੀ ਬੀਜਦਾ ਹੈ।

ਪ੍ਰਤੀਤ ਵਾਲਾ ਸੁੱਖ ਤੇ ਦੁੱਖ ਤੋਂ ਉੱਪਰ ਹੈ। ਕੀ ਦੁੱਖ ਵੇਲੇ ਕਦੀ ਕੋਈ ਸ਼ੁਕਰ ਕਰਦਾ ਦੇਖਿਆ ਹੈ ? ਭੁੱਖ ਵੇਲੇ ਕੋਈ ਹੱਸਦਾ ਹੋਇਆ ਦੇਖਿਆ ਹੈ ? ਕਦੀ ਆਪ ਜੀ ਨੇ ਕਿਸੇ 'ਤੇ ਮੁਸੀਬਤ ਪਈ ਹੋਵੇ ਤਾਂ ਉਸ ਨੂੰ ਗੁਰੂ ਦੇ ਰੱਜ-ਰੱਜ ਕੇ ਗੁਣ ਗਾਉਂਦਿਆਂ ਹੋਇਆਂ ਕਿਸੇ ਨੇ ਦੇਖਿਆ ਹੈ ? ਮਿਲਣਗੇ ਟਾਵੇਂ-ਟਾਵੇਂ, ਪਰ ਸਾਰੇ ਨਹੀਂ। ਪਰ ਮਹਾਰਾਜ ਸਭ ਕੁਝ ਕਹਿ ਕੇ ਅਖ਼ੀਰ ਵਿਚ ਪ੍ਰਤੀਤ ਵਿਚ ਕਹਿਣ ਲੱਗੇ ਕਿ ਮਾਲਕਾ ! ਮੈਂ ਭੁੱਖ ਬਰਦਾਸ਼ਤ ਕਰ ਲਵਾਂਗਾ, ਦੁੱਖ ਸਹਿ ਲਵਾਂਗਾ, ਤਨ ਦੇ ਟੁੱਕੜੇ ਕਰਾਉਣ ਲਈ ਵੀ ਤਿਆਰ ਹੋ ਜਾਵਾਂਗਾ, ਪਰ ਮੇਰੇ ਉੱਤੇ ਇਕ ਕ੍ਰਿਪਾ ਕਰੀਂ ਕਿ ਮੈਨੂੰ ਕਦੀ ਉਹ ਦਿਨ ਨਾ ਦੇਖਣਾ ਪਵੇ ਕਿ ਮੈਨੂੰ ਤੇਰੇ ਘਰ ਨੂੰ ਛੱਡ ਕੇ ਕਿਸੇ ਦੀ ਓਟ ਲੈਣੀ ਪਵੇ। ਮੇਰੇ ਪਿਆਰੇ ਵਾਹਿਗੁਰੂ ! ਤੂੰ ਕ੍ਰਿਪਾ ਕਰੀਂ, ਮੈਨੂੰ ਆਪਣੇ ਨਾਲ ਮਿਲਾ ਲੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਧਿਆਨ ਨਾਲ ਪੜ੍ਹਿਉ। ਅਸੀਂ ਕਹਾਂਗੇ ਕਿ ਬਾਣੀ ਪੜ੍ਹੋ, ਸੁੱਖ ਮਿਲਦਾ ਹੈ। ਇਸ ਦੇ ਵਿਚ ਕੋਈ ਸ਼ੱਕ ਨਹੀਂ। ਅਸੀਂ ਕਹਿੰਦੇ ਹਾਂ ਕਿ ਬਾਣੀ ਪੜ੍ਹੋ, ਅਰੋਗਤਾ ਮਿਲੇਗੀ। ਬਾਣੀ ਪੜ੍ਹੋ, ਚਿੰਤਾ ਚਲੀ ਜਾਏਗੀ, ਪਰ ਅਗਲਾ ਇਕ ਸਟੈੱਪ

ਹੋਰ ਵੀ ਹੈ, ਜਿਸ ਨਾਲ ਪ੍ਰਤੀਤ ਦੀ ਅਵਸਥਾ ਉੱਚੀ ਹੁੰਦੀ ਹੈ ਕਿ ਸ਼ਬਦ ਦੀ ਕਮਾਈ ਕਰੋ, ਮਾਲਕ ਇੰਨੀ ਮੇਹਰ ਕਰ ਦੇਵੇ ਕਿ ਤੁਹਾਡੇ ਉੱਪਰ ਕਈ ਵਾਰੀ ਦੁਨਿਆਵੀ ਤੌਰ 'ਤੇ ਅੱਤ ਦੀ ਮੁਸੀਬਤ ਆ ਜਾਵੇ ਤੇ ਅੱਤ ਦੀ ਮੁਸੀਬਤ ਵਿਚ ਵੀ ਜੇਕਰ ਤੁਹਾਨੂੰ ਵਾਹਿਗੁਰੂ ਨਾ ਭੁੱਲੇ ਤਾਂ ਸਮਝੋ ਇਹ ਪ੍ਰਤੀਤ ਹੈ। ਕਬੀਰ ਸਾਹਿਬ ਜੀ ਦਾ ਇਕ ਬਚਨ ਹੈ :

*ਕਰਵਤੁ ਭਲਾ ਨ ਕਰਵਟ ਤੇਰੀ॥*

ਕਰਵਤ ਦਾ ਅਰਥ ਹੈ, ਆਰਾ ਤੇ ਕਰਵਟ ਦਾ ਅਰਥ ਹੈ, ਪਾਸਾ ਬਦਲਣਾ। ਫ਼ਰੀਦ ਜੀ ਕਹਿਣ ਲੱਗੇ ਕਿ ਹੇ ਪ੍ਰਭੂ ! ਇਕ ਕ੍ਰਿਪਾ ਕਰਿਉ। ਮੈਂ ਆਪ ਜੀ ਨੂੰ ਪਿਆਰ ਕਰਦਾ ਹਾਂ। ਮੇਰੇ ਅੰਦਰ ਪ੍ਰਤੀਤ ਤੁਸੀਂ ਪੈਦਾ ਕੀਤੀ ਹੈ। ਮੈਂ ਆਰੇ ਨੂੰ ਤਾਂ ਆਪਣੇ ਸਿਰ ਉੱਤੇ ਜਰ ਸਕਦਾ ਹਾਂ, ਪਰ ਤੇਰੀ ਪਿੱਠ ਮੇਰੇ ਕੋਲੋਂ ਬਰਦਾਸ਼ਤ ਨਹੀਂ ਹੋਣੀ। ਸੱਚਾਈ ਵੀ ਇਹ ਹੈ ਕਿ ਜਿਹੜਾ ਸਿਰ ਉੱਤੇ ਆਰਾ ਚਲਾ ਕੇ ਰੱਬ ਦੇ ਗੁਣ ਗਾਉਂਦਾ ਫਿਰੇ, ਉਹੀ ਅਸਲੀ ਪ੍ਰਤੀਤ ਵਾਲਾ ਹੈ।

*ਲਾਗੁ ਗਲੇ ਸੁਨੁ ਬਿਨਤੀ ਮੇਰੀ॥ ੧॥*

*ਹਉ ਵਾਰੀ ਮੁਖੁ ਫੇਰਿ ਪਿਆਰੇ॥ ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ॥ ੧॥ ਰਹਾਉ॥*

*ਜਉ ਤਨੁ ਚੀਰਹਿ ਅੰਗੁ ਨਾ ਮੋਰਉ॥ ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ॥ ੨॥*

*ਹਮ ਤੁਮ ਬੀਚੁ ਭਇਓ ਨਹੀ ਕੋਈ॥ ਤੁਮਹਿ ਸੁ ਕੰਤ ਨਾਰਿ ਹਮ ਸੋਈ॥ ੩॥*

(ਅੰਗ ੪੮੪)

ਹੇ ਪ੍ਰਭੂ ! ਮੈਂ ਦੁੱਖ ਜਰ ਸਕਦਾ ਹਾਂ, ਪਰ ਇਕ ਕ੍ਰਿਪਾ ਕਰੀਂ, ਮੇਰੇ ਅੰਦਰੋਂ ਤੇਰਾ ਪ੍ਰੇਮ ਨਾ ਟੁੱਟ ਜਾਏ। ਪਿਆਰਿਉ ! ਇਕ ਹੈ ਪ੍ਰੀਤ ਤੇ ਦੂਸਰੀ ਹੈ ਪ੍ਰਤੀਤ।

ਗੁਰੂ ਕਲਗੀਧਰ ਜੀ ਦਾ ਪਵਿੱਤਰ ਸ਼ਬਦ ਆਪ ਨੇ ਬੜੀ ਵਾਰੀ ਦਰਬਾਰ ਸਾਹਿਬ ਤੋਂ ਸੁਣਿਆ ਹੈ। ਪ੍ਰੀਤ ਤੇ ਪ੍ਰਤੀਤ ਦਾ ਸਿਖਰ ਹੈ।

*ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥*

ਇਹ ਪਿਆਰ ਵੀ ਹੈ ਅਤੇ ਪ੍ਰਤੀਤ ਵੀ ਹੈ ਕਿ ਮੇਰੇ ਸਾਈਂ ਨੂੰ ਜਾ ਕੇ ਮੁਰੀਦ ਦਾ ਹਾਲ ਦੱਸਣਾ।

*ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਣਾ॥*

ਇਸ ਦਾ ਅਰਥ ਹੈ ਕਿ ਜੇ ਤੇਰੀ ਯਾਦ ਨਹੀਂ ਅਤੇ ਸਰਦੀ ਬਹੁਤ ਪੈ ਰਹੀ ਹੈ ਤਾਂ ਮੰਨ ਲਉ ਜਿਥੇ ਹਜ਼ੂਰ ਨੇ ਸ਼ਬਦ ਕਹੇ ਹਨ :

*ਰਜਾਈਆਂ ਦਾ ਓਢਣ*

ਕਿ ਸਰਦੀ ਬਹੁਤ ਪੈ ਰਹੀ ਹੈ ਤੇ ਲੋਕ ਰਜਾਈਆਂ ਓੜ ਕੇ ਆਪਣੇ ਘਰਾਂ ਵਿਚ ਨਿੱਘ

ਮਾਣ ਰਹੇ ਹਨ। ਮਹਾਰਾਜ ਜੀ ਨੇ ਕਿਹਾ ਕਿ ਜੇਕਰ ਤੇਰਾ ਗੁਰੂ ਨਾਲ ਪਿਆਰ ਨਹੀਂ ਤਾਂ ਨਿੱਘ ਲੈਣ ਲਈ ਰਜ਼ਾਈ ਲੈਣਾ, ਇਸ ਤਰ੍ਹਾਂ ਹੈ ਜਿਵੇਂ ਤਨ ਨੂੰ ਰੋਗ ਲੱਗ ਗਿਆ ਹੋਵੇ। ਹੇ ਪ੍ਰਭੂ ! ਜੇ ਤੇਰੀ ਪ੍ਰੀਤ ਨਹੀਂ ਤਾਂ ਉੱਚੇ ਮਹਿਲ ਵਿਚ ਵੀ ਕੋਈ ਰਹਿੰਦਾ ਹੋਵੇ ਤਾਂ ਫਿਰ ਤੇਰੀ ਪ੍ਰੀਤ ਤੇ ਪ੍ਰਤੀਤ ਤੋਂ ਬਿਨਾਂ ਮਹਿਲ ਵਿਚ ਰਹਿਣਾ ਇਸ ਤਰ੍ਹਾਂ ਹੈ ਜਿਵੇਂ ਸੱਪਾਂ ਵਿਚ ਕੋਈ ਰਹਿੰਦਾ ਹੋਵੇ।

*ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਣਾ॥*

ਤੇਰੀ ਯਾਦ ਤੋਂ ਬਿਨਾਂ ਕੋਈ ਘਰ ਵਿਚ ਸੁਰਾਹੀਆਂ ਵਰਤਦੇ ਹਨ, ਕੋਈ ਪਿਆਲੇ ਵਰਤਦੇ ਹਨ, ਪਰ ਤੇਰੀ ਯਾਦ ਤੋਂ ਬਿਨਾਂ ਪਿਆਲੇ ਖ਼ੰਜਰ ਬਣ ਗਏ ਤੇ ਸੁਰਾਹੀਆਂ ਸੂਲ ਬਣ ਗਈਆਂ। ਮੇਰੇ ਮਾਲਕਾ ! ਜੇ ਤੇਰਾ ਪਿਆਰ ਨਹੀਂ ਤਾਂ ਸੱਚਾਈ ਇਹ ਹੈ ਕਿ ਤੇਰੇ ਪਿਆਰ ਤੋਂ ਬਿਨਾ ਜ਼ਿੰਦਗੀ ਇਸ ਤਰ੍ਹਾਂ ਹੈ ਜਿਵੇਂ ਬਕਰੇ ਨੂੰ ਕਸਾਈ ਕੋਂਹਦਾ ਪਿਆ ਹੈ।

*ਯਾਰੜੇ ਦਾ ਸਾਨੂੰ ਸਥਰ ਚੰਗਾ ਭਠ ਖੇੜਿਆਂ ਦਾ ਰਹਣਾ॥*

(ਖ਼ਿਆਲ ਪਾਤਸ਼ਾਹੀ ੧੦)

ਸੜ ਜਾਣ ਉਹ ਖ਼ੁਸ਼ੀਆਂ ਜਿਨ੍ਹਾਂ ਖ਼ੁਸ਼ੀਆਂ ਵਿਚ ਤੇਰਾ ਪ੍ਰੇਮ ਹੀ ਅਲੋਪ ਹੋ ਜਾਏ। ਜਿਸ ਦੇ ਅੰਦਰ ਪ੍ਰੀਤ ਹੈ, ਵਾਹਿਗੁਰੂ ਕ੍ਰਿਪਾ ਕਰੇ ਕਿ ਉਸ ਦੇ ਅੰਦਰ ਪ੍ਰਤੀਤ ਪੈਦਾ ਹੋ ਜਾਏ। ਜਿਥੇ ਪ੍ਰਤੀਤ ਆ ਜਾਂਦੀ ਹੈ, ਉਥੇ ਪ੍ਰਮਾਤਮਾ ਦੇ ਸਾਖਿਆਤ ਦਰਸ਼ਨ ਹੋ ਜਾਂਦੇ ਹਨ।

ਕਈ ਵਾਰੀ ਕਈ ਲੋਕਾਂ ਨੂੰ ਅੰਦਰੋਂ ਪ੍ਰਤੀਤ ਨਹੀਂ ਹੁੰਦੀ, ਪਰ ਬਾਹਰੋਂ ਪ੍ਰੀਤ ਦਾ ਦਿਖਾਵਾ ਕਰਦੇ ਹਨ ਕਿ ਮੈਂ ਬਹੁਤ ਪਿਆਰ ਕਰਦਾ ਹਾਂ। ਸੁੱਖ ਵੇਲੇ ਲੋਕ ਬੜੇ ਕਹਿੰਦੇ ਹਨ ਕਿ ਅਸੀਂ ਤੇਰੀ ਖ਼ਾਤਿਰ ਜਾਨ ਦੇ ਦਿਆਂਗੇ। ਇਹ ਜਿੰਨੇ ਚਮੜੇ ਦੇ ਵਪਾਰੀ ਲੋਕ ਦਿੱਸਦੇ ਹਨ, ਕਾਮ ਦੇ ਭੁੱਖੇ ਲੋਕ ਹਨ। ਇਹ ਜਿੰਨੇ ਲੋਕ ਮਿਲਣਗੇ, ਬਹੁਗਿਣਤੀ ਵਿਚ ਇੰਨੇ ਵੱਡੇ ਪਿਆਰ ਦੇ ਦਾਅਵੇ ਕਰਨਗੇ, ਪਰ ਸੱਚਾਈ ਇਹ ਹੈ ਕਿ ਇਹਨਾਂ ਦੇ ਅੰਦਰ ਕੋਈ ਪ੍ਰਤੀਤ ਨਹੀਂ ਹੁੰਦੀ।

ਪ੍ਰੀਤ ਤੇ ਪ੍ਰਤੀਤ ਵੀ ਉਥੇ ਹੈ ਜਿਥੇ ਇੱਕ ਉੱਤੇ ਭਰੋਸਾ ਹੋਵੇ। ਜਿਹੜਾ ਇੱਕ ਉੱਤੇ ਭਰੋਸਾ ਨਹੀਂ ਕਰਦਾ, ਥਾਂ-ਥਾਂ ਉੱਤੇ ਘੁੰਮਦਾ ਹੈ, ਉਹ ਪ੍ਰਤੀਤ ਵਾਲਾ ਨਹੀਂ ਹੋ ਸਕਦਾ। ਭਾਵੇਂ ਉਹ ਸਮਾਜ ਦਾ ਢਾਂਚਾ ਹੋਵੇ, ਭਾਵੇਂ ਉਹ ਪਰਿਵਾਰ ਦਾ ਢਾਂਚਾ ਹੋਵੇ ਅਤੇ ਭਾਵੇਂ ਸਤਿਗੁਰੂ ਦੇ ਘਰ ਦੀ ਗੱਲ ਹੋਵੇ। ਜਿਹੜਾ ਥਾਵਾਂ ਬਦਲਦਾ ਹੈ, ਉਹ ਬੰਦਾ ਪ੍ਰਤੀਤ ਵਾਲਾ ਨਹੀਂ ਹੋ ਸਕਦਾ।

ਇਕ ਰੁੱਖ ਹੈ। ਅਸੀਂ ਉਸ ਨੂੰ ਜ਼ਮੀਨ ਵਿਚ ਲਗਾਉਂਦੇ ਹਾਂ। ਜਿਥੇ ਲਾ ਦਿੱਤਾ, ਉਥੇ ਉਹ ਵਿਕਾਸ ਕਰਨ ਲੱਗ ਪਿਆ। ਸਰਦੀ ਆਈ, ਬਰਫ਼ ਪਈ, ਉਸ ਰੁੱਖ ਨੇ ਆਪਣੇ ਉੱਤੇ ਜਰ ਲਏ ਪਰ ਉਸ ਨੇ ਥਾਂ ਨਹੀਂ ਬਦਲੀ। ਬਾਹਰ ਠੰਢ ਪੈ ਰਹੀ ਹੈ ਤੇ ਰੁੱਖ ਨੇ ਇਹ ਨਹੀਂ ਕਿਹਾ ਕਿ ਤੁਸੀਂ ਹੀਟਰ ਲਾ ਲਏ ਹਨ, ਤੁਸੀਂ ਰਜ਼ਾਈ ਲੈ ਲਈ ਹੈ ਤੇ ਮੈਨੂੰ ਵੀ ਢੱਕ ਜਾਓ।

ਉਹ ਕਹਿੰਦਾ ਹੈ, ਕੋਈ ਗੱਲ ਨਹੀਂ, ਮੇਰੇ ਪੱਤੇ ਝੜ ਜਾਣਗੇ, ਪਰ ਮੈਨੂੰ ਯਕੀਨ ਹੈ ਕਿ ਜੇ ਮੈਂ ਇਕ ਥਾਂ ਉੱਤੇ ਖਲੋਤਾ ਰਿਹਾ ਤਾਂ ਇਹ ਪੱਤੇ ਝੜਨ ਤੋਂ ਬਾਅਦ ਨਵੇਂ ਪੱਤੇ ਹੋਰ ਜਨਮ ਲੈ ਲੈਣਗੇ। ਉਸ ਨੇ ਸਰਦੀ ਨੂੰ ਆਪਣੇ ਤਨ ਉੱਤੇ ਹੰਢਾਇਆ। ਉਸ ਨੇ ਗਰਮ ਲੂਅ ਨੂੰ ਵੀ ਆਪਣੇ ਪੱਤਿਆਂ ਉੱਤੇ ਹੰਢਾ ਲਿਆ। ਜੇ ਮੋਹਲੇਧਾਰ ਬਰਸਾਤ ਹੋਈ ਤਾਂ ਉਸ ਨੇ ਉਸ ਨੂੰ ਵੀ ਆਪਣੇ ਉੱਤੇ ਜਰ ਲਿਆ ਤੇ ਜਦੋਂ ਕਿਤੇ ਫਲਾਂ ਦੇ ਪੈਣ ਦੀ ਗੱਲ ਆਈ ਤਾਂ ਫਲ ਹਮੇਸ਼ਾ ਉਹਨਾਂ ਨੂੰ ਲੱਗਦੇ ਹਨ ਜਿਹੜੇ ਇਕ ਜਗ੍ਹਾ ਉੱਤੇ ਖੜੇ ਰਹਿੰਦੇ ਹਨ। ਭਾਈ ਸਾਹਿਬ ਕਹਿਣ ਲੱਗੇ :

*ਹੰਸੁ ਨ ਛਡੈ ਮਾਨਸਰ ਬਗੁਲਾ ਬਹੁ ਛਪੜ ਫਿਰਿ ਆਵੈ॥*

ਬਗਲੇ ਨੂੰ ਪੁੱਛ ਕੇ ਦੇਖੋ, ਉਹ ਕਦੀ ਇਕ ਟਿਕਾਣੇ 'ਤੇ ਨਹੀਂ ਬੈਠਦਾ, ਕਿਉਂਕਿ ਉਸ ਦੇ ਅੰਦਰ ਪ੍ਰਤੀਤ ਨਹੀਂ।

*ਕੋਇਲ ਬੋਲੈ ਅੰਬ ਵਣਿ ਵਣ ਵਣਿ ਕਾਂਉ ਕੁਥਾਉ ਸੁਖਾਵੈ।*

(ਵਾਰ ੫, ਪਉੜੀ ੧੯)

ਕੋਇਲ ਕੇਵਲ ਅੰਬਾਂ ਦੇ ਦਰੱਖ਼ਤਾਂ ਉੱਤੇ ਆਪਣੀ ਕੂਕ ਪੈਦਾ ਕਰੇਗੀ, ਪਰ ਕਾਂ ਨੂੰ ਪੁੱਛ ਕੇ ਦੇਖੋ, ਉਹ ਅੰਬਾਂ ਵਿਚ ਵੀ ਫੇਰੇ ਮਾਰ ਆਉਂਦਾ ਹੈ ਤੇ ਮਰੇ ਹੋਏ ਜਾਨਵਰਾਂ ਦੇ ਪਿੰਜਰਾਂ ਕੋਲ ਵੀ ਬੈਠਦਾ ਹੈ। ਉਹ ਪ੍ਰਤੀਤ ਵਾਲਾ ਨਹੀਂ। ਜਿਹੜਾ ਗੁਰੂ ਉੱਤੇ ਪ੍ਰਤੀਤ ਕਰੇਗਾ, ਸੱਚਾਈ ਇਹ ਹੈ ਕਿ ਉਸ ਨੂੰ ਸਰਦੀ ਵੀ ਜਰਨੀ ਪੈਣੀ ਹੈ। ਉਸ ਨੂੰ ਗਰਮੀ ਵੀ ਜਰਨੀ ਪੈਣੀ ਹੈ। ਉਸ ਨੂੰ ਲੂ ਵੀ ਜਰਨੀ ਪੈਣੀ ਹੈ।

ਗੁਰੂ ਉੱਤੇ ਭਰੋਸਾ ਕਰਨ ਵਾਲਿਆਂ ਉੱਪਰ ਸੁੱਖ ਵੀ ਆਉਣਗੇ, ਦੁੱਖ ਵੀ ਆਉਣਗੇ, ਇੱਜ਼ਤ ਦੀ ਗੱਲ ਵੀ ਚੱਲੇਗੀ ਅਤੇ ਕੁਝ ਲੋਕ ਅਪਮਾਨਿਤ ਵੀ ਹੋਣਗੇ, ਪਰ ਐ ਸਿੱਖਾਂ ! ਰੁੱਖ ਦੀ ਤਰ੍ਹਾਂ ਗੁਰੂ ਦਾ ਦਰ ਨਾ ਛੱਡੀਂ। ਗੁਰੂ ਉੱਤੇ ਪ੍ਰਤੀਤ ਕਰਨ ਵਾਲੇ ਵੀ ਝੋਲੀਆਂ ਭਰ ਜਾਂਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਜਦੋਂ ਪਰਿਭਾਸ਼ਾ ਕੀਤੀ ਤਾਂ ਉਸ ਦੀ ਗੱਲ ਹੀ ਪ੍ਰੀਤ ਤੇ ਪ੍ਰਤੀਤ ਉੱਤੇ ਕੀਤੀ।

*ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾਂ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾਂ ਨਹਿ ਏਕ ਪਛਾਨੈ॥*
*ਪੂਰਨ ਜੋਤ ਜਗੈ ਘਟ ਮੈ, ਤਬ ਖ਼ਾਲਸ ਤਾਹਿ ਨਖ਼ਾਲਸ ਜਾਨੈ॥*

(ਸਰਬ ਲੋਹ ਗ੍ਰੰਥ)

ਜਿਹੜਾ ਪੂਰਨ ਭਰੋਸੇ ਨਾਲ ਰਹਿ ਜਾਏਗਾ, ਪ੍ਰੀਤ ਨਾਲ ਪ੍ਰਤੀਤ ਕਾਇਮ ਰੱਖੇਗਾ, ਉਹ

ਅਵੱਸ਼ ਬਖ਼ਸ਼ਿਸ਼ ਪ੍ਰਾਪਤ ਕਰ ਲਏਗਾ। ਜਿਹੜਾ ਥਾਵਾਂ ਬਦਲਦਾ ਰਹੇਗਾ ਅਤੇ ਕੇਵਲ ਇਹ ਕਹੇ ਕਿ ਮੈਂ ਪ੍ਰੀਤ ਕਰਦਾ ਹਾਂ, ਪਰ ਪ੍ਰਤੀਤ ਨਾ ਕਰੇ ਤਾਂ ਖਿਮਾ ਕਰਿਉ, ਉਹ ਪ੍ਰੀਤ ਕਈ ਵਾਰੀ ਸ਼ੱਕ ਦੇ ਘੇਰੇ ਵਿਚ ਆ ਜਾਂਦੀ ਹੈ।

ਇਕ ਕਵੀ ਦੀ ਉਦਾਹਰਣ ਹੈ। ਬਗੀਚੇ ਵਿਚ ਫੁੱਲ ਖਿੜੇ ਹਨ। ਕਈ ਰੰਗਾਂ ਦੇ ਫੁੱਲ ਹਨ ਤੇ ਉਹਨਾਂ ਦੀ ਮਹਿਕ ਵੀ ਆਪੋ ਆਪਣੀ ਹੈ। ਆਪ ਨੇ ਦੇਖਿਆ ਹੋਵੇਗਾ ਕਿ ਇਕ ਭੰਵਰਾ ਆਉਂਦਾ ਹੈ ਤੇ ਉਹ ਫੁੱਲ ਦੇ ਉੱਪਰ ਬੈਠਦਾ ਹੈ। ਗੁਲਾਬ ਦੀ ਸੁਗੰਧੀ ਵੀ ਮਾਣਦਾ ਹੈ। ਉਹ ਦੂਜੇ ਫੁੱਲਾਂ ਦੀ ਮਹਿਕ ਵੀ ਲੈਂਦਾ ਹੈ, ਪਰ ਚੰਬੇਲੀ ਦਾ ਫੁੱਲ ਅਜਿਹਾ ਹੈ ਕਿ ਉਸ ਦੇ ਨੇੜੇ ਭੰਵਰਾ ਨਹੀਂ ਬੈਠਦਾ। ਉਸ ਕਵੀ ਨੇ ਪੁੱਛ ਲਿਆ—ਐ ਚੰਬੇਲੀ ਦੇ ਫੁੱਲ ! ਤੈਨੂੰ ਪ੍ਰਮਾਤਮਾ ਨੇ ਇੰਨਾ ਸੁਹੱਪਣ ਦਿੱਤਾ ਹੈ, ਤੇਰੇ ਕੋਲ ਕੋਮਲਤਾ ਵੀ ਹੈ, ਤੇਰੇ ਕੋਲ ਸੁਗੰਧੀ ਵੀ ਬੜੀ ਪਿਆਰੀ ਹੈ, ਪਰ ਪਤਾ ਨਹੀਂ ਤੇਰੇ ਵਿਚ ਕਿਹੜਾ ਔਗੁਣ ਰਹਿ ਗਿਆ ਕਿ ਭੰਵਰਾ ਸਾਰੇ ਫੁੱਲਾਂ ਦੀ ਸੁਗੰਧੀ ਲੈਂਦਾ ਹੈ, ਪਰ ਤੇਰੇ ਕੋਲ ਕਦੀ ਨਹੀਂ ਆਇਆ ? ਚੰਬੇਲੀ ਦੇ ਫੁੱਲ ਨੇ ਕਿਹਾ—ਕਦੀ ਭੰਵਰੇ ਦਾ ਮੂੰਹ ਦੇਖਿਆ ਹੈ, ਇਸ ਦਾ ਸਰੀਰ ਕਾਲਾ ਹੈ ਤੇ ਮੂੰਹ ਪੀਲਾ ਹੈ। ਇਸ ਦਾ ਮੂੰਹ ਇਸ ਕਰਕੇ ਪੀਲਾ ਹੋ ਗਿਆ ਹੈ, ਕਿਉਂਕਿ ਇਸ ਨੂੰ ਇਕ ਫੁੱਲ ਉੱਤੇ ਪ੍ਰਤੀਤ ਹੀ ਨਹੀਂ। ਇਹ ਤਾਂ ਮੇਰੇ ਕੋਲ ਆਉਣਾ ਚਾਹੁੰਦਾ ਹੈ, ਪਰ ਮੈਂ ਇਸ ਨੂੰ ਕਦੀ ਨੇੜੇ ਨਹੀਂ ਲੱਗਣ ਦਿੱਤਾ, ਕਿਉਂਕਿ ਜਿਹੜਾ ਥਾਂ-ਥਾਂ ਦੀਆਂ ਮਹਿਕਾਂ ਲੈਂਦਾ ਹੈ, ਮੈਂ ਉਸ ਨੂੰ ਕਦੀ ਆਪਣਾ ਨਹੀਂ ਬਣਾਉਂਦਾ। ਮੇਰਾ ਬਣ ਕੇ ਆਵੇ।

ਗੁਰਮੁਖੋ ! ਪ੍ਰੀਤ ਦੇ ਨਾਲ ਪ੍ਰਤੀਤ ਦਾ ਹੋਣਾ ਅਤਿ ਲਾਜ਼ਮੀ ਹੈ। ਜਿਥੇ ਪ੍ਰੀਤ ਹੈ, ਉਥੇ ਪ੍ਰਤੀਤ ਮੰਗੀਏ, ਕਿਉਂਕਿ ਉਥੇ ਪ੍ਰੀਤ ਵੀ ਖਿੜਕ ਜਾਂਦੀ ਹੈ ਜਿਥੇ ਮੁਸੀਬਤ ਆ ਜਾਏ।

ੜ.

ਹਜ਼ੂਰ ਦੀ ਬਾਣੀ ਵਿਚ ਕੁਝ ਸ਼ਬਦ ਅਜਿਹੇ ਹਨ ਜਿਹੜੇ ਪ੍ਰਸ਼ਨੋਤਰੀ ਦੇ ਰੂਪ ਵਿਚ ਉਚਾਰਨ ਕੀਤੇ ਗਏ ਹਨ। ਆਪ ਹੀ ਪ੍ਰਸ਼ਨ ਕਰਦੇ ਹਨ ਤੇ ਆਪ ਹੀ ਉੱਤਰ ਦਿੰਦੇ ਹਨ। ਸੱਚਾਈ ਇਹ ਹੈ ਕਿ ਜਪੁ ਜੀ ਸਾਹਿਬ ਦੀਆਂ ਅੰਤਲੀਆਂ ਪਉੜੀਆਂ ਹੀ ਪ੍ਰਸ਼ਨੋਤਰੀ ਹੈ।

*ਕਿਵ ਸਚਿਆਰਾ ਹੋਈਐ*

ਇਹ ਪ੍ਰਸ਼ਨ ਹੈ ਕਿ ਕਿਵੇਂ ਅੰਦਰ ਸ਼ੁੱਧ ਹੋਵੇ ?

*ਕਿਵ ਕੂੜੈ ਤੁਟੈ ਪਾਲਿ॥*

ਪਾਲ ਦਾ ਅੱਖਰੀ ਅਰਥ ਹੁੰਦਾ ਹੈ ਦੀਵਾਰ। ਕਿਵੇਂ ਅੰਦਰ ਸੁੱਚਾ ਹੋਵੇ ਤੇ ਸਾਡੇ ਅਤੇ ਪ੍ਰਮਾਤਮਾ ਦੇ ਵਿਚਕਾਰ ਜੋ ਦੀਵਾਰ ਹੈ, ਉਹ ਕਿਵੇਂ ਟੁੱਟੇ ? ਇਸੇ ਪ੍ਰਸ਼ਨ ਦਾ ਉੱਤਰ ਵੀ ਦਿੱਤਾ ਹੈ :

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥* (ਜਪੁ ਜੀ ਸਾਹਿਬ)

ਉਸ ਦੇ ਹੁਕਮ, ਉਸ ਦੀ ਰਜ਼ਾ, ਉਸ ਦੇ ਭਾਣੇ ਵਿਚ ਚੱਲ, ਜਿਹੜਾ ਹੁਕਮ ਤੇਰੇ ਜਨਮ ਦੇ ਵੇਲੇ ਹੀ ਪ੍ਰਮਾਤਮਾ ਨੇ ਤੇਰੇ ਮੱਥੇ 'ਤੇ ਲਿਖ ਦਿੱਤਾ ਹੈ। ਅਸੀਂ ਹਜ਼ੂਰ ਦੀ ਇਹ ਪਵਿੱਤਰ ਪਉੜੀ ਪੜ੍ਹਦੇ ਹਾਂ :

*ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥*
*ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥*

ਅੱਗੇ ਇਕ ਪ੍ਰਸ਼ਨ ਹੋਰ ਹੈ :

*ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥*

(ਜਪੁ ਜੀ ਸਾਹਿਬ)

ਜਿੱਥੇ ਪ੍ਰਸ਼ਨ ਹੈ, ਉਥੇ ਬਾਣੀ ਪੜ੍ਹਨ ਵਾਲੇ ਇਹ ਵੀ ਧਿਆਨ ਵਿਚ ਰੱਖਣ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਆਪ ਹੀ ਅਰਦਾਸ ਹੈ, ਆਪ ਹੀ ਅਰਦਾਸ ਵਿਚ ਜੁਗਤ ਪੁੱਛੀ ਹੈ ਤੇ ਫਿਰ ਆਪ ਹੀ ਉਸ ਦਾ ਉੱਤਰ ਦੇ ਦਿੱਤਾ ਹੈ। ਨੌਵੇਂ ਗੁਰਦੇਵ ਜੀ ਦੇ ਪਵਿੱਤਰ ਸਲੋਕਾਂ ਵਿਚ ਇਹ ਬਚਨ ਹੈ :

*ਬਲਿ ਛੁਟਕਿਓ ਬੰਧਨ ਪਰੈ*

ਇਹ ਸਮੱਸਿਆ ਹੈ ਕਿ ਮੇਰਾ ਬੱਲ ਖ਼ਤਮ ਹੋ ਚੁੱਕਾ ਹੈ। ਬਲ ਛੁਟਕਿਉ ਦਾ ਅਰਥ ਇੰਨਾ ਵਿਸ਼ਾਲ ਹੈ ਕਿ ਹਰ ਚੀਜ਼ ਇਸ ਦੇ ਵਿਚ ਸਮਾਅ ਜਾਏਗੀ। ਉਹ ਕਿਵੇਂ ? ਇਕ ਆਦਮੀ ਦੇ ਸਰੀਰ ਦਾ ਬੱਲ ਖ਼ਤਮ ਹੋ ਗਿਆ ਹੈ। ਇਕ ਆਦਮੀ ਦਾ ਆਤਮਕ ਬੱਲ ਖ਼ਤਮ ਹੋ ਗਿਆ ਹੈ। ਇਕ ਆਦਮੀ ਦਾ ਮਾਨਸਿਕ ਬੱਲ ਖ਼ਤਮ ਹੋ ਗਿਆ ਹੈ। ਇਕ ਆਦਮੀ ਦੇ ਤਨ ਦੀ ਸ਼ਕਤੀ ਚਲੀ ਗਈ ਹੈ। ਇਕ ਆਦਮੀ ਦੀ ਸਮਾਜਕ ਸ਼ਕਤੀ ਘੱਟ ਗਈ ਹੈ। ਇਕ ਆਦਮੀ ਦੇ ਸੰਸਾਰ ਦੀ ਤਾਕਤ ਮੁੱਕ ਗਈ ਹੈ। ਜਿਸ ਬੰਦੇ ਦਾ ਬੱਲ, ਸ਼ਕਤੀ ਚਲੀ ਜਾਏ ਅਤੇ ਉਸ ਨੂੰ ਬੰਧਨ ਘੇਰ ਲੈਣ ਤਾਂ ਫਿਰ ਕੋਈ ਇਨਸਾਨ ਕੀ ਕਰੇ ?

*ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥*
*ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥ ੫੩॥*

ਮਹਾਰਾਜ ਫਿਰ ਅੱਗੇ ਬਚਨ ਕਰਦੇ ਹਨ :

*ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ॥*

ਕਹਿੰਦੇ ਹਨ ਯਕੀਨ ਕਰ, ਜਿਸ ਪ੍ਰਮਾਤਮਾ ਦੇ ਚਰਨਾਂ ਵਿਚ ਤੂੰ ਅਰਦਾਸ ਕਰਨ ਲੱਗਾ ਹੈਂ, ਉਸ ਵਿਚ ਇੰਨੀ ਵੱਡੀ ਰਹਿਮਤ ਹੈ ਕਿ ਜਿਨ੍ਹਾਂ ਲੋਕਾਂ ਦਾ ਸਰੀਰਕ ਤੌਰ 'ਤੇ, ਆਤਮਕ

ਤੌਰ 'ਤੇ, ਮਾਨਸਿਕ ਤੌਰ 'ਤੇ ਅਤੇ ਸਮਾਜਿਕ ਤੌਰ 'ਤੇ ਹਰ ਕਿਸਮ ਦੀ ਸ਼ਕਤੀ ਚਲੀ ਜਾਏ, ਪ੍ਰਮਾਤਮਾ ਮੇਹਰ ਕਰੇ ਤਾਂ ਉਹ ਨਿਰਜਿੰਦ ਵਿਚ ਵੀ ਜਿੰਦ ਪਾ ਸਕਦਾ ਹੈ।

*ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ॥*

(ਸਲੋਕ ਮਹਲਾ ੯)

ਇਥੇ ਇਕ ਵੇਦਨਾ ਭਰੀ ਅਰਦਾਸ ਹੈ ਤੇ ਉਸ ਅਰਦਾਸ ਦਾ ਉੱਤਰ ਵੀ ਬਾਣੀ ਨੇ ਦਿੱਤਾ ਹੈ। ਫਿਰ ਅਸੀਂ ਇਕ ਬੇਨਤੀ ਕਰਦੇ ਹਾਂ ਸ੍ਰੀ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕਿ ਸੱਚੇ ਪਾਤਿਸ਼ਾਹ ! ਸਾਡੇ ਕੋਲ ਗਿਆਨ ਦੇ ਚਕਸ਼ੂ ਨਹੀਂ, ਸਾਨੂੰ ਇਕ ਕਦਮ ਵੀ ਨਜ਼ਰ ਨਹੀਂ ਆ ਰਿਹਾ। ਕੋਈ ਰਸਤਾ ਦੱਸਣ ਵਾਲਾ ਵੀ ਨਹੀਂ, ਪਰ ਤੁਹਾਡੇ ਚਰਨਾਂ ਵਿਚ ਇਕ ਬੇਨਤੀ ਕਰਨ ਆਏ ਹਾਂ ਕਿ ਸਾਨੂੰ ਮਾਰਗ ਦੱਸ ਦਿਉ। ਮਹਾਰਾਜ ਜੀ ਦਾ ਬਚਨ ਹੈ :

*ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ*

ਮਹਾਰਾਜ ! ਅਸੀਂ ਆਤਮਕ ਤੌਰ 'ਤੇ ਅੰਨ੍ਹੇ ਹਾਂ।

*ਕਿਉ ਚਾਲਹ ਗੁਰ ਚਾਲੀ॥*

ਚਾਲੀ ਦਾ ਅਰਥ ਹੈ—ਗੁਰੂ ਦਾ ਦੱਸਿਆ ਰਾਹ।

*ਸਤਿਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ॥ ੧॥*

ਪਾਲੀ ਦਾ ਅਰਥ ਹੈ—ਪੱਲਾ। ਗੁਰੂ ਜੀ ਸਾਨੂੰ ਆਪਣਾ ਪੱਲਾ ਫੜਾ ਦਿਉ। ਇਹ ਹੈ ਬੇਨਤੀ। ਹੁਣ ਉਹ ਪੱਲਾ ਕਿਵੇਂ ਫੜਿਆ ਜਾਏ ? ਮਹਾਰਾਜ ਕਹਿੰਦੇ ਹਨ :

*ਗੁਰਸਿਖ ਮੀਤ ਚਲਹੁ ਗੁਰ ਚਾਲੀ॥*

ਮੇਰੇ ਮਿੱਤਰਾ ! ਜੋ ਗੁਰੂ ਨੇ ਤੈਨੂੰ ਰਸਤਾ ਦੱਸਿਆ ਹੈ ਉਸ ਰਸਤੇ 'ਤੇ ਚਲ ਅਤੇ ਉਸ ਵਰਗਾ ਜੀਵਨ ਬਣਾ, ਜੇਕਰ ਤੂੰ ਗੁਰੂ ਦਾ ਪੱਲਾ ਫੜਨਾ ਚਾਹੁੰਦਾ ਹੈ ਤਾਂ। ਮਹਾਰਾਜ ਕਿਵੇਂ ਤੁਹਾਡੇ ਦੱਸੇ ਰਾਹ 'ਤੇ ਚੱਲੀਏ ? ਕਹਿਣ ਲੱਗੇ :

*ਜੋ ਗੁਰੁ ਕਹੈ ਸੋਈ ਭਲਿ ਮਾਨਹੁ*

ਜੋ ਗੁਰੂ ਕਹਿੰਦਾ ਹੈ, ਉਸ ਦੇ ਕੀਤੇ ਉੱਤੇ ਤਰਕ ਨਹੀਂ ਕਰਨਾ। ਜੋ ਗੁਰੂ ਕਹਿੰਦਾ ਹੈ, ਉਸ ਅੱਗੇ ਕਦੀ ਨਹੀਂ ਬੋਲਣਾ।

*ਹਰਿ ਹਰਿ ਕਥਾ ਨਿਰਾਲੀ॥ ੧॥ ਰਹਾਉ॥* (ਅੰਗ ੬੬੭)

ਮਹਾਰਾਜ ਕਹਿੰਦੇ ਹਨ, ਜੇ ਅੱਜ ਤੱਕ ਕਿਸੇ ਨੇ ਪ੍ਰਮਾਤਮਾ ਨੂੰ ਪਾਇਆ ਹੈ ਤਾਂ ਪ੍ਰੇਮ ਨਾਲ ਹੀ ਪਾਇਆ ਹੈ, ਹੋਰ ਕੋਈ ਵਸੀਲਾ ਨਹੀਂ। ਮਹਾਰਾਜ ਕਹਿੰਦੇ ਹਨ, ਜੇਕਰ ਕੋਈ ਇਨਸਾਨ ਕਿਸੇ ਨੂੰ ਠੱਗਣ ਦੀ ਖ਼ਾਤਰ ਅੱਖਾਂ ਬੰਦ ਕਰ ਲਵੇ ਤੇ ਅਭਿਆਸ ਕਰਦਿਆਂ ਉਹ

ਕਈ ਕਈ ਘੰਟੇ ਅੱਖਾਂ ਬੰਦ ਰੱਖੇ ਅਤੇ ਅੰਦਰ ਦੀ ਭੁੱਖ ਇਹ ਹੋਵੇ ਕਿ ਲੋਕ ਮੇਰੀਆਂ ਬੰਦ ਕੀਤੀਆਂ ਅੱਖਾਂ ਤੋਂ ਪ੍ਰਭਾਵਿਤ ਹੋਣ ਤੇ ਮੈਨੂੰ ਭਗਤ ਕਹਿ ਕੇ ਪੂਜਣ ਲੱਗ ਪੈਣ ਤਾਂ ਮਹਾਰਾਜ ਕਹਿੰਦੇ ਹਨ, ਅੱਖਾਂ ਬੰਦ ਕਰਕੇ ਬਗਲਾ ਵੀ ਬੈਠਦਾ ਹੈ, ਉਸ ਦੀ ਸਮਾਧੀ ਪ੍ਰੇਮਾ ਭਗਤੀ ਦੀ ਸਮਾਧੀ ਨਹੀਂ। ਜਦੋਂ ਉਸ ਦੀ ਅੱਖ ਖੁੱਲ੍ਹਦੀ ਹੈ ਤਾਂ ਉਹ ਡੱਡੀਆਂ ਮੱਛੀਆਂ ਨੂੰ ਪਕੜ ਕੇ ਖਾਂਦਾ ਹੈ ਤੇ ਜਦੋਂ ਕੋਈ ਬੰਦਾ ਪਾਖੰਡ ਕਰਕੇ ਅੱਖਾਂ ਬੰਦ ਕਰਕੇ ਖੋਲ੍ਹਦਾ ਹੈ ਤਾਂ ਫਿਰ ਉਹ ਲੋਕਾਂ ਦੀਆਂ ਜੇਬਾਂ ਕੱਟਦਾ ਹੈ।

*ਕਹਾ ਭਯੋ ਦੋਊ ਲੋਚਨ ਮੂੰਦਕੈ ਬੈਠਿ ਰਹਿਓ ਬਕ ਧਯਾਨ ਲਗਾਇਉ॥*
*ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ ਲੋਕ ਗਇਓ ਪਰਲੋਕ ਗਵਾਇਓ॥*

ਸੱਤ ਸਮੁੰਦਰਾਂ ਦਾ ਇਸ਼ਨਾਨ ਤਾਂ ਕੀਤਾ, ਪਰੰਤੂ ਅੰਦਰ ਦੀ ਮੈਲ ਨਹੀਂ ਉਤਰੀ। ਲੋਕ ਵੀ ਚਲਾ ਗਿਆ, ਜੀਵਨ ਵੀ ਚਲਾ ਗਿਆ ਤੇ ਪ੍ਰਲੋਕ ਵੀ, ਭਾਵ ਆਪਣਾ ਆਉਣ ਵਾਲਾ ਭਵਿੱਖ ਵੀ ਗਵਾ ਲਿਆ। ਮਹਾਰਾਜ ਕਹਿੰਦੇ ਹਨ :

*ਨ੍ਹਾਤ ਫਿਰਿਓ ਲੀਓ ਸਾਤ ਸਮੁੰਦ੍ਰਨ ਲੋਕ ਗਇਓ ਪਰਲੋਕ ਗਵਾਇਓ॥*
*ਬਾਸੁ ਕੀਓ ਬਿਖਿਆਨ ਸੋ ਬੈਠ ਕੈ*

ਸਾਰੀ ਜ਼ਿੰਦਗੀ ਜੰਗਲਾਂ ਵਿਚ ਬਤੀਤ ਕਰ ਦਿੱਤੀ।

*ਐਸੇ ਹੀ ਐਸੇ ਸੁ ਬੈਸ ਬਿਤਾਇਓ॥*

ਮਹਾਰਾਜ ਕਹਿੰਦੇ ਹਨ ਕਿ ਇੰਝ ਹੀ ਸਾਰੀ ਉਮਰ ਤੇਰੀ ਬੀਤ ਗਈ ਹੈ। ਇਸ ਕਰਕੇ ਤੂੰ ਪਾਖੰਡ ਕਰਕੇ ਅੱਖਾਂ ਬੰਦ ਨਾ ਕਰ। ਪਾਖੰਡ ਕਰਕੇ ਲੋਕ ਦਿਖਾਵੇ ਨਾ ਕਰ। ਪਾਖੰਡ ਕਰਕੇ ਪਰਿਵਾਰ ਨੂੰ ਤਿਆਗ ਕੇ ਜੰਗਲਾਂ ਵਿਚ ਨਾ ਭਟਕ।

*ਸਾਚੁ ਕਹੌਂ ਸੁਨ ਲੇਹੁ ਸਭੈ*

ਕਹਿੰਦੇ ਹਨ, ਤੁਸੀਂ ਸਾਰੇ ਮੇਰੀ ਗੱਲ ਧਿਆਨ ਨਾਲ ਸੁਣ ਲਉ।

*ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥* (ਅਕਾਲ ਉਸਤਤਿ)

ਜਿਨ੍ਹਾਂ ਨੇ ਪ੍ਰੇਮ ਕੀਤਾ, ਉਹਨਾਂ ਨੇ ਹੀ ਪ੍ਰਮਾਤਮਾ ਨੂੰ ਪਾ ਲਿਆ। ਜਾਪੁ ਸਾਹਿਬ ਵਿਚ ਕੋਈ ਜਗ੍ਹਾ ਅਜਿਹੀ ਨਹੀਂ, ਜਿਥੇ ਪ੍ਰੇਮ ਸਰੂਪ ਪ੍ਰਮਾਤਮਾ ਆਪ ਨਹੀਂ।

*ਜੱਤ੍ਰ ਤੱਤ੍ਰ ਦਿਸਾ ਵਿਸਾ*

ਜਤ੍ਰ ਤਤ੍ਰ ਦਾ ਅਰਥ ਹੈ, ਜਿਥੇ ਕਿਥੇ, ਦਿਸਾ ਦਾ ਅਰਥ ਹੈ, ਚਾਰੋਂ ਦਿਸ਼ਾਵਾਂ ਤੇ ਵਿਸਾ ਦਾ ਅਰਥ ਹੈ, ਚਾਰੇ ਦਿਸ਼ਾਵਾਂ ਦੀਆਂ ਨੁਕਰਾਂ।

*ਹੁਇ ਫੈਲਿਓ ਅਨੁਰਾਗ॥*

---

ਪ੍ਰਮਾਤਮਾ ਪ੍ਰੇਮ ਹੋ ਕੇ ਪਸਰਿਆ ਹੋਇਆ ਹੈ, ਪਰ ਉਸ ਦੇ ਪ੍ਰੇਮ ਦੀ ਝਲਕ ਜਦੋਂ ਕਿਸੇ ਨੂੰ ਪੈਂਦੀ ਹੈ ਤਾਂ ਪਿਆਰਿਉ ! ਇਕ ਨੁਕਤੇ ਉੱਤੇ ਕਿੰਨੇ-ਕਿੰਨੇ ਘੰਟੇ ਉਹ ਟਿੱਕਿਆ ਰਹਿੰਦਾ ਹੈ। ਉਹ ਜੀਵਾਂ ਦੇ ਰੂਪ ਵਿਚ ਪਸਰਿਆ ਹੋਇਆ ਹੈ। ਉਹ ਬਨਸਪਤੀ ਦੇ ਰੂਪ ਵਿਚ ਪਸਰਿਆ ਹੋਇਆ ਹੈ। ਉਹ ਅਨੇਕਾਂ ਤਰ੍ਹਾਂ ਦੇ ਰੂਪ ਕਰਕੇ ਪਸਰਿਆ ਹੋਇਆ ਹੈ। ਉਸ ਪ੍ਰੇਮ ਸਰੂਪ ਪ੍ਰਮਾਤਮਾ ਨੇ ਹਰ ਇਕ ਦੇ ਅੰਦਰ ਇਹ ਪ੍ਰੇਮ ਦੀ ਲਗਨ ਰੱਖ ਦਿੱਤੀ ਹੈ, ਪਰ ਅਸੀਂ ਜਦੋਂ ਸੰਸਾਰ ਦੇ ਪ੍ਰੇਮ ਦੀ ਗੱਲ ਕਰਾਂਗੇ ਅਤੇ ਨਿਰੰਕਾਰ ਦੇ ਪ੍ਰੇਮ ਦੀ ਗੱਲ ਕਰਾਂਗੇ ਤਾਂ ਦੋਹਾਂ ਵਿਚ ਸਾਨੂੰ ਇਕ ਅੰਤਰ ਨਜ਼ਰ ਆਏਗਾ।

ਦੁਨੀਆਂ ਦਾ ਜਿੰਨਾ ਵੀ ਪ੍ਰੇਮ ਹੈ, ਇਹ ਸਾਰਾ ਪ੍ਰੇਮ ਇਕ ਪਾਸੜ ਹੈ। ਦੁਨੀਆਂ ਦੀ ਪ੍ਰੀਤ ਵਿਚ ਇਕ-ਅੰਗੀ ਪ੍ਰੀਤ ਹੈ, ਪਰ ਪ੍ਰਮਾਤਮਾ ਦੀ ਪ੍ਰੀਤ ਇਕ-ਅੰਗੀ ਨਹੀਂ, ਪ੍ਰਮਾਤਮਾ ਦੀ ਪ੍ਰੀਤ ਸਰਬੰਗੀ ਹੈ। ਅਸੀਂ ਕਹਾਂਗੇ ਕਿ ਇਕ-ਅੰਗੀ ਪ੍ਰੀਤ ਅਤੇ ਸਰਬੰਗੀ ਪ੍ਰੀਤ ਵਿਚ ਕੀ ਫ਼ਰਕ ਹੈ ? ਅੱਜ ਭਾਵੇਂ ਆਦਮੀ ਕਿਉਂ ਤੇ ਤਰਕ ਵਿਚ ਆਪਣੀ ਜ਼ਿੰਦਗੀ ਤਬਾਹ ਕਰਨ ਵਾਲੇ ਪਾਸੇ ਤੁਰ ਪਿਆ ਹੈ, ਪਰ ਭਾਵਨਾ ਵਾਲੇ ਜਿਹੜੇ ਸਿੱਖ ਹਨ, ਉਹ ਤਾਂ ਗੁਰੂ ਦੇ ਅੱਖਰਾਂ ਦਾ ਸਤਿਕਾਰ ਬਹੁਤ ਉੱਚਾ ਕਰਦੇ ਹਨ। ਉਹ ਤਾਂ ਕਹਿੰਦੇ ਹਨ ਕਿ ਜਿਨ੍ਹਾਂ ਉਂਗਲਾਂ ਨੇ ਕਲਮ ਫੜ ਕੇ ਗੁਰੂ ਦੀ ਬਾਣੀ ਲਿਖੀ ਹੈ, ਉਸ ਹੱਥ ਨੂੰ ਵੀ ਅਸੀਂ ਨਮਸਕਾਰ ਕਰਦੇ ਹਾਂ।

ਭਾਈ ਸਾਹਿਬ ਭਾਈ ਗੁਰਦਾਸ ਜੀ ਸਿਰਫ਼ ਲਿਖਾਰੀ ਹੀ ਨਹੀਂ, ਉਹ ਮਹਾਨ ਫ਼ਿਲੋਸਫ਼ਰ ਵੀ ਹਨ। ਇਕੱਲੇ ਉਹ ਦਾਰਸ਼ਨਿਕ ਫ਼ਿਲੋਸਫ਼ਰ ਹੀ ਨਹੀਂ, ਇਕ ਗੱਲ ਨੂੰ ਸਿੱਧ ਕਰਨ ਲਈ ਉਹ ਕਈ ਵਾਰੀ 12-14 ਉਦਾਹਰਣਾਂ ਦੇ ਦਿੰਦੇ ਹਨ। ਉਹ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਅਨਿਨ ਤੇ ਪਿਆਰੇ ਸਿੱਖ ਹਨ। ਉਹਨਾਂ ਨੇ ਹੱਡਾਂ ਵਿਚ ਸਿੱਖੀ ਨੂੰ ਕਮਾਇਆ ਹੈ। ਜੋ ਲਿਖਿਆ ਹੈ, ਉਹਨਾਂ ਦੇ ਅੰਦਰੋਂ ਨਿਕਲਿਆ ਹੈ। ਜੋ ਉਹਨਾਂ ਨੇ ਅੱਖਰ ਪਾਏ ਹਨ, ਉਹਨਾਂ ਅੱਖਰਾਂ ਨੂੰ ਉਹਨਾਂ ਨੇ ਆਪਣੀ ਜ਼ਿੰਦਗੀ ਵਿਚ ਕਮਾ ਕੇ ਦੇਖਿਆ ਹੈ।

ਇਕ-ਅੰਗੀ ਪਿਆਰ ਕੀ ਹੈ ? ਅਸੀਂ ਰਾਤ ਨੂੰ ਦੀਵਾ ਬਾਲਦੇ ਹਾਂ। ਆਪ ਜੀ ਦੀਵੇ ਨੂੰ ਕਿਤੇ ਵੀ ਲੁਕਾ ਕੇ ਰੱਖ ਲਉ। ਆਪ ਜੀ ਦੇਖੋਗੇ ਕਿ ਦੀਵਾ ਬੱਲਦਾ ਹੋਵੇ ਤਾਂ ਨਿੱਕੇ-ਨਿੱਕੇ ਪਤੰਗੇ, ਕੀੜੇ ਉਸ ਦੀਵੇ ਦੀ ਰੋਸ਼ਨੀ ਤੋਂ ਆਪਣੇ ਆਪ ਨੂੰ ਕੁਰਬਾਨ ਕਰਨ ਲਈ ਆ ਜਾਂਦੇ ਹਨ। ਪਰ ਕੀ ਦੀਵੇ ਨੇ ਕਦੀ ਪਤੰਗਿਆਂ ਨੂੰ ਪੱਤ੍ਰਿਕਾ ਭੇਜੀ ਹੈ ? ਪਤੰਗੇ ਦੇ ਅੰਦਰ ਰੱਬ ਨੇ ਦੀਵੇ ਦੇ ਪ੍ਰਤੀ ਪ੍ਰੇਮ ਹੀ ਇੰਨਾ ਭਰ ਦਿੱਤਾ ਹੈ ਕਿ ਉਹ ਬਿਨਾਂ ਸੋਚਿਆਂ ਉਸ ਦੀ ਪ੍ਰਕਰਮਾ ਕਰਨ ਲਈ ਆ ਜਾਂਦਾ ਹੈ। ਪਤੰਗਾ ਕਿੰਨੀ ਦੂਰ ਤੋਂ ਆਉਂਦਾ ਹੈ ਅਤੇ ਆਉਂਦਿਆਂ ਉਹ ਦੀਵੇ ਨੂੰ ਦੇਖ ਕੇ ਚਾਅ ਵਿਚ ਆ ਗਿਆ। ਉਸ ਦੀਆਂ ਅੱਖਾਂ ਇੰਨੀਆਂ ਪ੍ਰਭਾਵਿਤ ਹੁੰਦੀਆਂ ਹਨ, ਉਹ ਇੰਨਾ ਪ੍ਰੇਮ ਵਿਚ ਮਗਨ ਹੁੰਦਾ ਹੈ ਕਿ ਪ੍ਰਕਰਮਾ ਕਰਦਾ-ਕਰਦਾ ਉਸ ਦੀਵੇ ਦੀ ਲਾਟ ਉੱਤੇ ਡਿੱਗ ਪੈਂਦਾ ਹੈ ਤੇ ਡਿੱਗਦਿਆਂ ਹੀ ਉਹ ਸੁਆਹ ਹੋ ਜਾਂਦਾ ਹੈ। ਇਹ ਇਕ-ਅੰਗੀ ਪ੍ਰੀਤ ਹੈ।

ਪਤੰਗਾ ਪਿਆਰ ਕਰਦਾ ਹੈ ਦੀਵੇ ਨੂੰ, ਪਰ ਦੀਵਾ ਬਿਲਕੁਲ ਪਿਆਰ ਨਹੀਂ ਕਰਦਾ। ਪਤੰਗਾ ਜੋ ਪਿਆਰ ਕਰਦਾ ਹੈ ਤਾਂ ਸਿਰਫ਼ ਜੀਉਂਦੇ ਜੀਅ। ਪਰ ਇਕ ਮੱਛੀ ਦਾ ਪਿਆਰ ਦੇਖੋ। ਮੱਛੀ ਪਾਣੀ ਨੂੰ ਬਹੁਤ ਪਿਆਰ ਕਰਦੀ ਹੈ। ਮੱਛੀ ਪਾਣੀ ਤੋਂ ਬਿਨਾਂ ਨਹੀਂ ਰਹਿ ਸਕਦੀ। ਜੇਕਰ ਮੱਛੀ ਨੂੰ ਪਾਣੀ ਤੋਂ ਬਾਹਰ ਕੱਢ ਦਿੱਤਾ ਜਾਵੇ ਤਾਂ ਉਹ ਮਰ ਜਾਂਦੀ ਹੈ। ਜੇਕਰ ਮੱਛੀ ਨੂੰ ਕੋਈ ਕਹੇ ਕਿ ਕੀਮਤੀ ਰੇਸ਼ਮੀ ਕੱਪੜਾ 1000 ਰੁਪਏ ਮੀਟਰ ਹੈ, ਮੈਂ ਤੈਨੂੰ ਇਸ ਦੇ ਵਿਚ ਲਪੇਟ ਕੇ ਰੱਖਾਂਗਾ ਤਾਂ ਮੱਛੀ ਕਦੀ ਵੀ ਉਸ ਕੀਮਤੀ ਕੱਪੜੇ ਵਿਚ ਰਹਿਣਾ ਪਸੰਦ ਨਹੀਂ ਕਰੇਗੀ। ਜੇਕਰ ਮੱਛੀ ਨੂੰ ਕਹੀਏ ਕਿ ਤੈਨੂੰ ਚਮਕਦੇ ਹੋਏ ਹੀਰਿਆਂ ਦੀ ਖਾਨ ਵਿਚ ਰੱਖ ਦੇਈਏ ਤਾਂ ਵੀ ਉਹ ਸਵੀਕਾਰ ਨਹੀਂ ਕਰੇਗੀ। ਜੇ ਕਹੀਏ ਕਿ ਤੈਨੂੰ ਮਿੱਠੇ ਪਦਾਰਥਾਂ ਵਿਚ ਰੱਖ ਦੇਈਏ ਤਾਂ ਫਿਰ ਤਾਂ ਉਹ ਬਿਲਕੁਲ ਹੀ ਸਵੀਕਾਰ ਨਹੀਂ ਕਰੇਗੀ। ਉਹ ਇਕੋ ਗੱਲ ਕਹੇਗੀ ਕਿ ਪਾਣੀ ਦਾ ਰੰਗ ਭਾਵੇਂ ਮੈਲਾ ਹੀ ਹੋਵੇ, ਮੈਨੂੰ ਬਸਤਰ, ਮੈਨੂੰ ਹੋਰ ਕੁਝ ਵੀ ਨਹੀਂ ਚਾਹੀਦਾ, ਮੇਰਾ ਜੀਵਨ ਜੋ ਹੈ, ਮੈਨੂੰ ਕੇਵਲ ਉਸ ਦੇ ਵਿਚ ਹੀ ਮਿਲਾ ਦਿਉ।

ਮਹਾਰਾਜ ਕਹਿੰਦੇ ਹਨ, ਜਿੰਨਾ ਮੱਛੀ ਪਾਣੀ ਲਈ ਤੜਫਦੀ ਹੈ ਕੀ ਕਦੀ ਪਾਣੀ ਇੰਨਾ ਮੱਛੀ ਲਈ ਤੜਫਿਆ ਹੈ ? ਬਿਲਕੁਲ ਨਹੀਂ। ਜਦੋਂ ਪਤੰਗਾ ਮਰ ਜਾਏ, ਤਾਂ ਉਸ ਦੀ ਦੇਹੀ ਰਾਖ ਹੋ ਜਾਂਦੀ ਹੈ। ਉਸ ਦੀ ਰਾਖ ਪਿਆਰ ਨਹੀਂ ਕਰਦੀ। ਇਕ ਭੰਵਰਾ ਹੈ, ਉਹ ਜੀਉਂਦਾ ਹੀ ਪਿਆਰ ਕਰਦਾ ਹੈ, ਪਰ ਮਰਨ ਤੋਂ ਬਾਅਦ ਪਿਆਰ ਨਹੀਂ ਕਰਦਾ। ਮੱਛੀ ਦਾ ਪਿਆਰ ਇਹਨਾਂ ਦੋਹਾਂ ਤੋਂ ਇਕ ਕਦਮ ਹੋਰ ਅੱਗੇ ਹੈ। ਮੱਛੀ ਪਾਣੀ ਤੋਂ ਬਿਨਾਂ ਮਰ ਜਾਂਦੀ ਹੈ। ਬੰਦੇ ਨੇ ਉਸ ਮੱਛੀ ਦੇ ਕਈ ਟੁੱਕੜੇ ਕੀਤੇ। ਉਸ ਨੂੰ ਬਾਹਰ ਰੱਖ ਕੇ ਸੁਕਾਇਆ। ਫਿਰ ਅੱਗ ਵਿਚ ਭੁੰਨ ਕੇ ਵੀ ਉਸ ਦੇ ਪਾਣੀ ਨੂੰ ਸੁਕਾ ਦਿੱਤਾ। ਪਰ ਜਦੋਂ ਮੱਛੀ ਦੇ ਟੁੱਕੜੇ ਆਦਮੀ ਖਾ ਗਿਆ ਤੇ ਮੱਛੀ ਦਾ ਮਾਸ ਉਸ ਦੇ ਪੇਟ ਵਿਚ ਪਹੁੰਚਿਆ ਤਾਂ ਉਹ ਰਾਤ ਨੂੰ ਕਈ ਵਾਰ ਉੱਠ ਕੇ ਪਾਣੀ ਮੰਗਦਾ ਹੈ। ਜੇ ਪੁੱਛਿਆ ਜਾਏ ਕਿ ਅੱਗੇ ਵੀ ਤੂੰ ਰਾਤ ਨੂੰ ਸੌਂਦਾ ਹੈਂ, ਪਰ ਪਾਣੀ ਕਦੀ ਮੰਗਿਆ ਨਹੀਂ, ਪਰ ਅੱਜ ਕਿਉਂ ? ਅੱਗੋਂ ਉੱਤਰ ਮਿਲਦਾ ਹੈ ਕਿ ਅੱਜ ਮਰ ਚੁੱਕੀ ਮੱਛੀ ਦੇ ਮਾਸ ਦੇ ਟੁੱਕੜੇ ਵੀ ਆਪਣੇ ਪਿਆਰੇ ਨੂੰ ਮੰਗਦੇ ਹਨ। ਕਿਉਂਕਿ ਉਹ ਪਾਣੀ ਨੂੰ ਪਿਆਰ ਕਰਦੀ ਹੈ। ਮੱਛੀ ਪਾਣੀ ਨੂੰ ਪਿਆਰ ਕਰਦੀ ਹੈ, ਪਰ ਪਾਣੀ ਮੱਛੀ ਨੂੰ ਪਿਆਰ ਨਹੀਂ ਕਰਦਾ। ਭਾਈ ਸਾਹਿਬ ਕਹਿੰਦੇ ਹਨ, ਇਸ ਪਿਆਰ ਦਾ ਅੰਤ ਦੁੱਖ ਹੋਵੇਗਾ ਤੇ ਸਦੀਆਂ ਤੋਂ ਲੈ ਕੇ ਅੱਜ ਤੱਕ ਇਹ ਪਿਆਰ ਦੁੱਖ ਵਿਚ ਹੀ ਤਬਦੀਲ ਹੋਵੇਗਾ। ਕਹਿਣ ਲੱਗੇ, ਗੁਰੂ ਨਾਨਕ ਸਾਹਿਬ ਦੇ ਸਿੱਖਾ ! ਕਈ ਜੁੱਗ ਹੋ ਗਏ ਹਨ, ਜਿਸ ਦਿਨ ਦੇ ਜੀਅ ਪੈਦਾ ਕੀਤੇ ਹਨ। ਭਾਵੇਂ ਇਹਨਾਂ ਦੀ ਪ੍ਰੀਤ ਦਾ ਅੰਤ ਮੌਤ ਹੈ ਤੇ ਮੌਤ ਦੇਖ ਕੇ ਵੀ ਆਪਣੇ ਪਿਆਰੇ ਨੂੰ ਛੱਡਦੇ ਨਹੀਂ, ਪਰ ਤੇਰੇ ਗੁਰੂ ਦੀ ਪ੍ਰੀਤ ਤਾਂ ਸੁੱਖਾਂ ਨਾਲ ਭਰੀ ਪਈ ਹੈ, ਤੂੰ ਕਦੀ ਗੁਰੂ ਨੂੰ ਪਿਆਰ ਕਰਕੇ ਦੇਖ।

ਦੇਖੋ, ਜਿਹੜੀ ਗੁਰੂ ਦੀ ਪ੍ਰੀਤ ਹੈ, ਉਹ ਇਕ-ਅੰਗੀ ਨਹੀਂ, ਉਹ ਸਰਬੰਗੀ ਹੈ। ਭਾਈ

ਗੁਰਦਾਸ ਜੀ ਕਹਿਣ ਲੱਗੇ, ਕਦੀ ਤੂੰ ਘਰੋਂ ਤੁਰ। ਤੂੰ ਇਕ ਵਾਰੀ ਪਿਆਰ ਨਾਲ ਕਹਿ ਕੇ ਕਦਮ ਪੁੱਟ ਕਿ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ! ਮੈਂ ਤੇਰੇ ਦਰ 'ਤੇ ਆ ਰਿਹਾ ਹਾਂ। ਤੂੰ ਇਕ ਕਦਮ ਪੁੱਟੇਂਗਾ ਤੇ ਗੁਰੂ ਕਰੋੜਾਂ ਕਦਮ ਪੁੱਟ ਕੇ ਤੈਨੂੰ ਅੱਗੋਂ ਲੈਣ ਲਈ ਆਉਣਗੇ। ਤੂੰ ਇਕ ਵਾਰੀ ਗੁਰੂ ਨੂੰ ਆਵਾਜ਼ ਮਾਰ ਤੇ ਗੁਰੂ ਹਜ਼ਾਰਾਂ ਵਾਰੀ ਆਵਾਜ਼ ਮਾਰ ਕੇ ਤੈਨੂੰ ਬੁਲਾਏਗਾ।

ਸਿਮਰਨ ਕਰਨ ਵਾਲੀ ਕਿਸੇ ਰੂਹ ਨੂੰ ਪੁੱਛ ਕੇ ਦੇਖੋ। ਰਾਹ ਨੂੰ ਸੁੱਤਿਆਂ ਇਕ ਵਾਰੀ ਆਵਾਜ਼ ਦੇ ਕੇ ਕਹਿ ਦਿਉ ਕਿ ਵਾਹਿਗੁਰੂ! ਤਾਂ ਆਪ ਜੀ ਦੇਖੋਗੇ ਕਿ ਸਰੀਰ ਤਾਂ ਸੁੱਤਾ ਹੋਵੇਗਾ, ਪਰ ਜਿਸਮ ਵਿਚੋਂ ਵਾਹਿਗੁਰੂ ਵਾਹਿਗੁਰੂ ਦੀ ਆਵਾਜ਼ ਆਉਂਦੀ ਹੋਵੇਗੀ। ਕਦੀ ਰਾਤ ਨੂੰ ਸੌਣ ਲੱਗਿਆਂ ਅਲਾਰਮ ਨਾ ਲਗਾਉ ਤੇ ਕਦੀ ਕਿਸੇ ਨੂੰ ਇਹ ਨਾ ਕਹੋ ਕਿ ਮੈਨੂੰ ਅੰਮ੍ਰਿਤ ਵੇਲੇ ਉਠਾ ਦਿਉ। ਰਾਤ ਨੂੰ ਬਸ ਫੁਰਨਾ ਬਣਾ ਕੇ ਸੌਂ ਜਾਉ ਕਿ ਸੱਚੇ ਪਾਤਿਸ਼ਾਹ ! ਸਵੇਰੇ ਇੰਨੇ ਵਜੇ ਮੈਨੂੰ ਜਾਗ ਆ ਜਾਏ। ਜੇ ਚਾਰ ਵਜੇ ਦਾ ਟਾਈਮ ਕਿਹਾ ਹੈ ਤਾਂ ਗੁਰੂ ਪੌਣੇ ਚਾਰ ਵਜੇ ਹੀ ਅੱਖ ਖੋਲ੍ਹ ਦੇਵੇਗਾ। ਤੂੰ ਇਕ ਵਾਰੀ ਆਵਾਜ਼ ਦਿੱਤੀ ਤਾਂ ਗੁਰੂ ਰਾਤ ਤੇਰੇ ਮੰਜੇ ਦੇ ਕੋਲ ਆ ਕੇ ਖੜਾ ਹੋ ਗਿਆ। ਇਕ ਵਾਰੀ ਕਿਹਾ ਕਿ ਸਵੇਰੇ ਮੈਨੂੰ ਜਗਾ ਦੇਈਂ। ਗੁਰਮੁਖੋ! ਇਹ ਗੁਰੂ ਤੇ ਸਿੱਖ ਦੇ ਅੰਦਰ ਦੀ ਪ੍ਰੀਤ ਹੈ। ਤੂੰ ਇਕ ਆਵਾਜ਼ ਮਾਰ, ਤੂੰ ਸੁੱਤਾ ਹੋਵੇਂਗਾ ਤਾਂ ਗੁਰੂ ਤੇਰੇ ਸਿਰਹਾਣੇ ਖੜਾ ਹੋ ਕੇ ਕਹੇਗਾ, ਸਿੱਖਾ ! ਤੂੰ ਰਾਤੀ ਮੈਨੂੰ ਕਿਹਾ ਤੇ ਮੈਂ ਸਵੇਰੇ ਤੈਨੂੰ ਉਠਾਉਣ ਲਈ ਆ ਗਿਆ ਹਾਂ। ਤੂੰ ਕਿਸੇ ਦੇ ਕਹਿਣ ਉੱਤੇ ਹੀ ਕਹਿ ਦੇ— ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ! ਤੂੰ ਸੁਭਾਵਿਕ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਕਹਿ ਤੇ ਗੁਰੂ ਬਾਰ-ਬਾਰ ਤੈਨੂੰ ਚੇਤੇ ਆਵੇਗਾ।

ਗੁਰੂ ਦਾ ਅਗਲਾ ਪਿਆਰ ਕੀ ਹੈ ? ਕਿਸੇ ਆਦਮੀ ਕੋਲ ਹੋ ਸਕਦਾ ਹੈ ਧਨ ਦੇ ਭੰਡਾਰੇ ਹੋਣ। ਉਹ ਗੁਰੂ ਕੋਲ ਹੀਰੇ ਲੈ ਕੇ ਆਵੇ, ਕੋਈ ਗੁਰੂ ਕੋਲ ਮੋਤੀ ਲੈ ਕੇ ਆਵੇ, ਕੋਈ ਗੁਰੂ ਕੋਲ ਸੋਨਾ-ਚਾਂਦੀ ਲੈ ਕੇ ਆਵੇ, ਪਰ ਇਕ ਭਾਵਨਾ ਵਾਲੇ ਕੋਲ ਕੁਝ ਵੀ ਨਹੀਂ। ਉਹ ਕਹਿੰਦਾ ਹੈ, ਮਾਲਕਾ ! ਤੇਰੇ ਦਰ ਉੱਤੇ ਆਉਣ ਲੱਗਾ ਹਾਂ। ਮੇਰੇ ਗ਼ਰੀਬ ਕੋਲ ਰਸਤੇ ਵਿਚ ਖਿੜੀ ਹੋਈ ਫੁਲਵਾੜੀ ਹੈ, ਮੈਂ ਇਕ ਫੁੱਲ ਤੋੜ ਕੇ ਤੇਰੇ ਕੋਲ ਲੈ ਕੇ ਆਉਣ ਲੱਗਾ ਹਾਂ। ਹੋ ਸਕਦਾ ਹੈ ਕਿਸੇ ਨੂੰ ਫੁੱਲ ਵੀ ਨਾ ਮਿਲੇ। ਰਸਤੇ ਵਿਚ ਆਉਂਦਿਆਂ ਇਕ ਪੱਥਰ ਦਾ ਟੁਕੜਾ ਹੀ ਮਿਲ ਜਾਏ, ਇਕ ਸਿੱਪੀ ਮਿਲ ਜਾਏ, ਇਕ ਕੌਡੀ ਮਿਲ ਜਾਏ। ਮਹਾਰਾਜ ਕਹਿੰਦੇ ਹਨ, ਤੂੰ ਪੱਥਰ ਦਾ ਇਕ ਚਮਕਦਾ ਹੋਇਆ ਟੁਕੜਾ ਲਿਆ ਕੇ ਰੱਖ ਦੇਈਂ ਤਾਂ ਸੱਚਾਈ ਇਹ ਹੈ ਕਿ ਤੇਰੇ ਉਸ ਟੁਕੜੇ ਦੀ ਇੰਨੀ ਕਦਰ ਜਾਣਾਂਗਾ, ਤੂੰ ਜਦੋਂ ਵਾਪਿਸ ਜਾਏਂਗਾ ਤਾਂ ਮੈਂ ਤੇਰੇ ਘਰ ਨੂੰ ਚਾਰ ਪਦਾਰਥਾਂ ਨਾਲ ਭਰ ਦੇਵਾਂਗਾ।

ਗੁਰੂ ਕਲਗੀਧਰ ਸਾਹਿਬ ਨੇ ਦੁਨੀਆਂ ਦੇ ਲੋਕਾਂ ਨੂੰ ਹੋਕਾ ਦਿੱਤਾ ਕਿ ਲੋਕੋ ! ਜਿਸ ਨੇ ਵੀ ਗੁਰੂ ਨੂੰ ਪਾਇਆ ਹੈ, ਪਿਆਰ ਨਾਲ ਹੀ ਪਾਇਆ ਹੈ। ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਚੇਰੇ ਰੱਖੀਂ, ਤੇਰੇ ਕੋਲ ਅਨੇਕਾਂ ਬੋਲੀਆਂ ਦਾ ਗਿਆਨ ਹੋ ਸਕਦਾ ਹੈ, ਤੂੰ ਪੰਜਾਬੀ ਜਾਣਦਾ

ਹੋਵੇਂ, ਤੂੰ ਸੰਸਕ੍ਰਿਤ ਜਾਣਦਾ ਹੋਵੇਂ, ਤੂੰ ਅਰਬੀ ਜਾਣਦਾ ਹੋਵੇਂ, ਤੂੰ ਅੰਗ੍ਰੇਜ਼ੀ ਜਾਣਦਾ ਹੋਵੇਂ, ਤੂੰ ਸਪੈਨਿਸ਼ ਜਾਣਦਾ ਹੋਵੇਂ ਪਰੰਤੂ ਪ੍ਰਮਾਤਮਾ ਕੇਵਲ ਜੀਭ ਤੋਂ ਨਿਕਲੇ ਹੋਏ ਅੱਖਰਾਂ ਦਾ ਮੁਥਾਜ ਨਹੀਂ। ਜੇ ਤੂੰ ਉਸ ਨਾਲ ਗੱਲਾਂ ਕਰਨੀਆਂ ਚਾਹੁੰਦਾ ਹੈਂ ਤਾਂ ਉਸ ਦੀ ਬੋਲੀ ਕੇਵਲ ਪ੍ਰੇਮ ਹੈ। ਜਿਸ ਦਿਨ ਤੇਰੇ ਸੀਨੇ ਵਿਚ ਪ੍ਰੇਮ ਪੈਦਾ ਹੋ ਗਿਆ, ਤੇਰੀ ਜ਼ਬਾਨ ਬੰਦ ਵੀ ਹੋਵੇ, ਪ੍ਰਮਾਤਮਾ ਫਿਰ ਵੀ ਤੇਰੇ ਅੰਦਰ ਦੀ ਆਵਾਜ਼ ਦਾ ਉੱਤਰ ਦੇਵੇਗਾ। ਮਹਾਰਾਜ ਦੇ ਬਚਨ ਹਨ:

*ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ॥*
*ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ॥*
*ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ॥*
*ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥*
*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥*
*ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥*
*ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥*

(ਜਪੁ ਜੀ ਸਾਹਿਬ)

ਮੇਰੇ ਮਨਾ ! ਤੇਰੇ ਅੰਦਰ ਦੀ ਖ਼ਲਾਸੀ ਪਿਆਰ ਤੋਂ ਬਿਨਾਂ ਨਹੀਂ ਹੋ ਸਕਦੀ। ਕਹਿੰਦੇ ਹਨ, ਚਾਤ੍ਰਿਕ ਸਾਰੀ ਰਾਤ ਪੀਆ-ਪੀਆ ਪੁਕਾਰਦਾ ਹੈ। ਉਸ ਦੇ ਅੰਦਰ ਕੌਣ ਬੋਲ ਰਿਹਾ ਹੈ ? ਤੂੰ ਕਹਿੰਦਾ ਹੈਂ ਕਿ ਰਾਤ ਮੈਨੂੰ ਨੀਂਦ ਨੇ ਘੇਰ ਲਿਆ। ਆਲਸੀ ਮਨਾ ! ਤੂੰ ਕਹਿੰਦਾ ਹੈਂ ਕਿ ਮੈਨੂੰ ਨਿਤਨੇਮ ਭੁੱਲ ਗਿਆ। ਤੂੰ ਕਹਿੰਦਾ ਹੈਂ, ਮੇਰੇ ਕੋਲੋਂ ਬਾਣੀ ਛੁੱਟ ਗਈ। ਉਸ ਚਾਤ੍ਰਿਕ ਨੂੰ ਪੁੱਛ ਕੇ ਦੇਖ, ਸਾਰੀ ਰਾਤ ਸ਼ਹਿਰ ਸੁੱਤਾ ਪਿਆ ਹੈ, ਪਰ ਚਾਤ੍ਰਿਕ ਨੂੰ ਕਦੀ ਵੀ ਪੀਆ-ਪੀਆ ਕਹਿਣਾ ਨਹੀਂ ਭੁੱਲਦਾ, ਕਿਉਂਕਿ ਜਿਹੜਾ ਅੰਦਰੋਂ ਪਿਆਰ ਕਰਦਾ ਹੈ, ਉਹ ਰਾਤ ਨੂੰ ਵੀ ਉੱਠ ਕੇ ਅਵਾਜ਼ਾਂ ਮਾਰਦਾ ਪਿਆ ਹੈ। ਪਤਾ ਨਹੀਂ ਇਹਨਾਂ ਅੱਖਾਂ ਵਿਚੋਂ ਜਨਮ ਤੋਂ ਲੈ ਕੇ ਹੁਣ ਤੱਕ ਕਿੰਨਾ ਪਾਣੀ ਨਿਕਲਿਆ ਹੈ। ਕਦੀ ਕਿਸੇ ਦੇ ਅਪ-ਸ਼ਬਦ ਸੁਣ ਕੇ ਬੰਦਾ ਰੋ ਪੈਂਦਾ ਹੈ। ਕਦੀ ਧਨ ਗਵਾਚ ਜਾਏ ਤਾਂ ਗ਼ਰੀਬੀ ਨੂੰ ਦੇਖ ਕੇ ਅੱਖਾਂ ਵਿਚੋਂ ਪਾਣੀ ਨਿਕਲਿਆ ਹੈ। ਕਦੀ ਪਰਿਵਾਰ ਦਾ ਕੋਈ ਜੀਅ ਪਰਦੇਸ ਚਲਾ ਜਾਏ ਤਾਂ ਉਸ ਦੇ ਵਿਛੋੜੇ ਵਿਚ ਪਾਣੀ ਨਿਕਲਿਆ ਹੈ। ਕਦੀ ਪਰਿਵਾਰ ਵਿਚੋਂ ਕਿਸੇ ਜੀਵ ਦੀ ਮੌਤ ਹੋ ਜਾਏ ਤਾਂ ਉਸ ਦੀ ਮੌਤ ਨੂੰ ਦੇਖ ਕੇ ਪਾਣੀ ਨਿਕਲਿਆ ਹੈ। ਐ ਮਨਾ ! ਧਨ ਦੀ ਖ਼ਾਤਿਰ ਤੇਰੀਆਂ ਅੱਖਾਂ ਵਿਚੋਂ ਪਾਣੀ ਦੀ ਧਾਰਾ ਪ੍ਰਵਾਹਿਤ ਹੋਈ। ਪੁੱਤਰਾਂ, ਮਾਤਾ-ਪਿਤਾ ਤੇ ਸੰਸਾਰ ਦੀ ਖ਼ਾਤਿਰ ਅੱਖਾਂ ਵਿਚੋਂ ਨੀਰ ਨਿਕਲਿਆ। ਕੁਬੋਲ ਸੁਣ ਕੇ ਤੇਰੀਆਂ ਅੱਖਾਂ ਪਾਣੀ ਨਾਲ ਭਿੱਜੀਆਂ, ਪਰ ਇੰਨਾ ਪਾਣੀ ਨਿਕਲਣ ਦੇ ਬਾਵਜੂਦ ਤੇਰੇ ਅੰਦਰ ਖੇੜਾ ਪੈਦਾ ਨਾ ਹੋਇਆ। ਕਿਤੇ ਪ੍ਰਮਾਤਮਾ ਤਰਸ ਕਰੇ, ਉਸ ਦੇ ਵਿਛੋੜੇ ਵਿਚ ਚਾਰ ਅੱਥਰੂ ਨਿਕਲ ਗਏ ਤਾਂ ਤੇਰੇ ਕਰੋੜਾਂ ਜਨਮਾਂ ਜਨਮਾਂਤਰਾਂ ਦੀ ਮੈਲ ਧੋ ਦੇਣਗੇ। ਕਦੀ

ਪ੍ਰਮਾਤਮਾ ਲਈ ਵੀ ਤੂੰ ਰੋਇਆ ਹੈਂ ?

ਬਾਬਾ ਨਾਨਕ ਜੀ ਕਹਿ ਰਹੇ ਹਨ ਕਿ ਮਾਂ ! ਇਹ ਦੇਖ, ਮੇਰੀਆਂ ਅੱਖਾਂ ਵਿਚੋਂ ਨਿਕਲਦੀਆਂ ਹੋਈਆਂ ਅੱਥਰੂਆਂ ਦੀ ਧਾਰਾ ਨੇ ਮੇਰੇ ਸਾਰੇ ਚਿਹਰੇ ਨੂੰ ਭਿਉਂ ਦਿੱਤਾ ਹੈ। ਕਿਉਂ ? ਕਹਿਣ ਲੱਗੇ, ਇਸ ਚਾਤ੍ਰਿਕ ਦਾ ਪਿਆਰਾ ਤਾਂ ਬਿਲਕੁਲ ਨਜ਼ਦੀਕ ਹੈ। ਬੱਦਲ ਗਰਜ ਰਿਹਾ ਹੈ। ਬਰਸੇਗਾ, ਤ੍ਰਿਪਤ ਹੋਵੇਗਾ, ਪਰ ਮੇਰਾ ਪਿਆਰਾ ਬਹੁਤ ਦੂਰ ਹੈ। ਕਈ ਜਨਮਾਂ ਦਾ ਵਿਛੋੜਾ ਹੈ ਤੇ ਮੈਂ ਉੱਨੀ ਦੇਰ ਤੱਕ ਨੀਂਦ ਵਿਚ ਨਹੀਂ ਜਾਵਾਂਗਾ, ਜਿੰਨੀ ਦੇਰ ਤੱਕ ਉਸ ਦਾ ਮਿਲਾਪ ਨਾ ਹੋ ਜਾਏ। ਇਹ ਹੈ ਪ੍ਰੇਮ।

ਕਦੀ ਬਾਣੀ ਵਿਚੋਂ ਨਾਮਦੇਵ ਜੀ ਨੂੰ ਪੁੱਛੋ। ਉਹ ਕਹਿੰਦੇ ਹਨ, ਮੇਰੇ ਮਾਲਕ ! ਮੈਂ ਤੈਨੂੰ ਬਹੁਤ ਪਿਆਰ ਕਰਦਾ ਹਾਂ। ਕਿਵੇਂ ? ਉਹ ਕਹਿੰਦੇ ਹਨ, ਜਿਵੇਂ ਮਾਰਵਾੜ ਦੇ ਇਲਾਕੇ ਵਿਚ ਲੋਕ ਪਾਣੀ ਦੀ ਬੂੰਦ ਨੂੰ ਸਹਿਕਦੇ ਹਨ, ਨਾਮਦੇਵ ਇਸ ਤਰ੍ਹਾਂ ਤੈਨੂੰ ਪੁਕਾਰਦਾ ਹੈ ਜਿਵੇਂ ਮਾਰਵਾੜ ਦੇ ਲੋਕ ਪਾਣੀ ਨੂੰ ਪੁਕਾਰਦੇ ਪਏ ਹਨ।

ਕਦੀ ਦੇਖੋ, ਵੇਲਾਂ ਦੇ ਉੱਪਰ ਕਿੱਕਰ ਦੀਆਂ ਸੂਲਾਂ ਹਨ। ਊਠ ਆਪਣੀ ਜੀਭ ਉੱਪਰ ਕੰਡੇ ਨੂੰ ਜਰ ਲਏਗਾ, ਪਰ ਵੇਲ ਨੂੰ ਜ਼ਰੂਰ ਮੂੰਹ ਮਾਰੇਗਾ। ਕਹਿਣ ਲੱਗੇ, ਜਿਵੇਂ ਊਠ ਵੇਲ ਨੂੰ ਪਿਆਰ ਕਰਦਾ ਹੈ ਤੇ ਸੂਲ ਦਾ ਦੁੱਖ ਜਰ ਜਾਂਦਾ ਹੈ, ਇਵੇਂ ਨਾਮਦੇਵ ਸਾਰੇ ਦੁੱਖ ਅੰਦਰੋਂ ਜਰ ਲਵੇਗਾ, ਪਰ ਤੇਰਾ ਪਿਆਰ ਉਸ ਦੇ ਅੰਦਰੋਂ ਨਹੀਂ ਜਾਏਗਾ। ਤੇਰਾ ਨਾਮ ਸੋਹਣਾ, ਤੇਰਾ ਪਿਆਰ ਸੋਹਣਾ, ਰੰਗ ਸੋਹਣਾ, ਤੂੰ ਮੈਨੂੰ ਸਭ ਤੋਂ ਪਿਆਰਾ ਲੱਗਦਾ ਹੈਂ। ਮਾਲਕਾ ! ਮੈਂ ਤੈਨੂੰ ਪਿਆਰ ਕਰਦਾ ਹਾਂ। ਭਗਤ ਨਾਮਦੇਵ ਜੀ ਨੇ ਪਿਆਰ ਕੀਤਾ। ਜਿਵੇਂ ਗਾਂ ਦਾ ਵਿਛੋੜਾ ਵੱਛੇ ਨਾਲ ਪੈ ਜਾਏ ਤਾਂ ਗਾਂ ਤੜਫਦੀ ਹੈ, ਇਵੇਂ ਨਾਮਦੇਵ ਦਾ ਵਿਛੋੜਾ ਸਾਈਂ ਦੇ ਨਾਮ ਤੋਂ ਪੈ ਜਾਏ ਤਾਂ ਨਾਮਦੇਵ ਤੜਫਦਾ ਹੈ। ਫਿਰ ਜਿਹੜਾ ਪ੍ਰੇਮੀ ਹੈ, ਉਹ ਪ੍ਰੇਮ ਵਿਚ ਭਿੱਜ ਕੇ ਅਵਾਜ਼ਾਂ ਵੀ ਮਾਰਦਾ ਹੈ।

ਅੱਜ ਤੱਕ ਅਸੀਂ ਦੇਖਦੇ ਹਾਂ ਕਿ ਅੱਗ ਬੱਲਦੀ ਹੋਵੇ ਅਤੇ ਉਸ ਉੱਤੇ ਲੱਕੜਾਂ ਪਾਉ ਤਾਂ ਅੱਗ ਹੋਰ ਤੇਜ਼ ਬੱਲਦੀ ਹੈ। ਤੇਲ ਪਾਉ ਤਾਂ ਅੱਗ ਹੋਰ ਤੇਜ਼ ਹੋਵੇਗੀ, ਪਰ ਕਦੀ ਤੁਸੀਂ ਦੇਖਿਆ ਹੈ ਕਿ ਅੱਗ ਬੱਲਦੀ ਹੋਵੇ ਤਾਂ ਉੱਪਰ ਪਾਣੀ ਪਾਈਏ ਤੇ ਅੱਗ ਹੋਰ ਬੱਲੇ ? ਨਹੀਂ, ਕਦੀ ਨਹੀਂ ਦੇਖਿਆ ਹੋਵੇਗਾ। ਅੱਗ ਉੱਤੇ ਪੈਟਰੋਲ ਪਾਇਆਂ, ਅੱਗ ਭੜਕੇਗੀ। ਕਹਿਣ ਲੱਗੇ, ਇਵੇਂ ਹੀ ਮੇਰੇ ਅੰਦਰ ਪ੍ਰੇਮ ਦੀ ਉਹ ਅੱਗ ਲੱਗ ਗਈ ਹੈ ਕਿ ਜਿੰਨਾ ਮੈਂ ਬਾਣੀ ਪੜ੍ਹਦਾ ਹਾਂ, ਉੱਨੀ ਅੰਦਰ ਦੀ ਅੱਗ ਤੇਜ਼ ਹੋਈ ਜਾਂਦੀ ਹੈ :

*ਮਾਧਉ ਜਲ ਕੀ ਪਿਆਸ ਨ ਜਾਇ॥ ਜਲ ਮਹਿ ਅਗਨਿ ਉਠੀ ਅਧਕਾਇ॥ ੧॥ ਰਹਾਉ॥*
*ਤੂੰ ਜਲਨਿਧਿ ਹਉ ਜਲ ਕਾ ਮੀਨੁ॥ ਜਲ ਮਹਿ ਰਹਉ ਜਲਹਿ ਬਿਨੁ ਖੀਨੁ॥ ੧॥*
*ਤੂੰ ਪਿੰਜਰੁ ਹਉ ਸੂਅਟਾ ਤੋਰ॥ ਜਮੁ ਮੰਜਾਰੁ ਕਹਾ ਕਰੇ ਮੋਰ॥ ੨॥*

*ਤੂੰ ਤਰਵਰੁ ਹਉ ਪੰਖੀ ਆਹਿ॥ ਮੰਦਭਾਗੀ ਤੇਰੋ ਦਰਸਨੁ ਨਾਹਿ॥ ੩॥*
*ਤੂੰ ਸਤਿਗੁਰੁ ਹਉ ਨਉਤਨ ਚੇਲਾ॥ ਕਹਿ ਕਬੀਰ ਮਿਲੁ ਅੰਤ ਕੀ ਬੇਲਾ॥ ੪॥*

(ਅੰਗ ੩੨੩)

ਗੁਰੂ ਦੇ ਸਿੱਖੋ ! ਜਿਸ ਦੀ ਜ਼ਬਾਨ ਉੱਤੇ ਅੰਮ੍ਰਿਤ ਵੇਲੇ ਗੁਰੂ ਅਰਜਨ ਦੇਵ ਜੀ ਦਾ ਨਿਵਾਸ ਹੁੰਦਾ ਹੈ, ਜੇਕਰ ਸ਼ਾਮ ਨੂੰ ਉਸ ਦੀ ਜ਼ਬਾਨ ਉੱਤੇ ਮਧਰਾ ਆ ਜਾਂਦਾ ਹੈ ਤਾਂ ਇਸ ਦਾ ਮਤਲਬ ਕਿ ਉਹ ਗੁਰੂ ਅਰਜਨ ਦੇਵ ਜੀ ਦੀ ਨਿਰਾਦਰੀ ਤਾਂ ਨਹੀਂ ਕਰ ਰਿਹਾ? ਸਵੇਰੇ ਸੁਖਮਨੀ ਸਾਹਿਬ ਪੜ੍ਹ ਰਿਹਾ ਹੈ ਤੇ ਸ਼ਾਮ ਨੂੰ ਜੀਭ ਨਾਲ ਸੁਆਦ ਲੈ ਰਿਹਾ ਹੈ। ਸਵੇਰੇ ਬਾਬਾ ਨਾਨਕ ਨੂੰ ਮੂੰਹ ਵਿਚ ਥਾਂ ਪਿਆ ਦਿੰਦਾ ਹੈ ਤੇ ਸ਼ਾਮ ਨੂੰ ਉਹ ਕਿੱਧਰ ਜਾ ਰਿਹਾ ਹੈ।

ਬਾਬਾ ਜੀ ਨੇ ਤਾਂ ਬਾਣੀ ਵਿਚ ਇਥੋਂ ਤੱਕ ਕਿਹਾ ਹੈ ਕਿ ਜੇਕਰ ਕੋਈ ਬੰਦਾ ਗੰਗਾ ਦੀਆਂ ਲਹਿਰਾਂ ਵਿਚੋਂ ਨੀਰ ਕੱਢ ਲਿਆਏ ਤੇ ਇਹ ਕਹੇ ਕਿ ਪਵਿੱਤਰ ਨਦੀ ਦੇ ਨੀਰ ਦੀ ਸ਼ਰਾਬ ਹੈ ਤਾਂ ਸਿੱਖ ਕਦੀ ਉਸ ਵੱਲ ਭੁੱਲ ਕੇ ਵੀ ਨਹੀਂ ਦੇਖੇਗਾ। ਜੇ ਅਸੀਂ ਬਾਹਰ ਦੇ ਵਿਕਾਸ ਲਈ ਵਿਕਾਸਸ਼ੀਲ ਲੋਕਾਂ ਨੂੰ ਦੇਖਦੇ ਹਾਂ ਤਾਂ ਅੰਦਰ ਦੇ ਵਿਕਾਸ ਲਈ ਡਿੱਗਿਆਂ ਹੋਇਆਂ ਨੂੰ ਨਾ ਦੇਖੀਏ। ਉਹਨਾਂ ਨੂੰ ਦੇਖੀਏ ਜਿਹੜੇ ਦਾਰੂ ਛੱਡ ਕੇ ਗੁਰੂ ਦੀ ਬਾਣੀ ਨਾਲ ਜੁੜ ਗਏ ਹਨ। ਪੋਜ਼ੇਟਿਵ ਦੇਖੀਏ, ਨੈਗੇਟਿਵ ਨਹੀਂ।

ਸਾਰੇ ਅਰਦਾਸ ਕਰੀਏ ਕਿ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ! ਸਾਨੂੰ ਪ੍ਰੇਮ ਦੀ ਦਾਤ ਬਖ਼ਸ਼ ਦਿਉ। ਮੋਹ ਨੂੰ ਪ੍ਰੇਮ ਬਣਾ ਦਿਉ। ਕਾਮਨਾ ਨੂੰ ਨਾਮ ਦਾ ਰੱਸ ਬਣਾ ਦਿਉ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥





ਭਾਈ ਪਰਮਜੀਤ ਸਿੰਘ ਖ਼ਾਲਸਾ

ਪ੍ਰਧਾਨ, ਸਿੱਖ ਸਟੂਡੈਂਟਸ ਫੈਡਰੇਸ਼ਨ (ਮਹਿਤਾ)

## ਭਾਈ ਪਿੰਦਰਪਾਲ ਸਿੰਘ 'ਕਥਾ ਵਾਚਕ' ਦੀਆਂ ਛੱਪੀਆਂ ਹੋਰ ਪੁਸਤਕਾਂ

ਦਰਸ਼ਨਾਂ ਦੀ ਜੁਗਤਿ

ਗੁਰ ਪਰਮੇਸੁਰ ਪੂਜੀਐ

ਸਤਿਗੁਰ ਕੀ ਸੇਵਾ ਊਤਮ ਹੈ

ਮਹਿਮਾ ਸਾਧੂ ਸੰਗ ਕੀ

ਮਾਇਆ ਮੋਹ ਦੁਖੁ ਸਾਗਰੁ ਹੈ

ਦੇਹ ਸਜਣ ਅਸੀਸੜੀਆਂ

ਨਦਰਿ ਕਰੇ ਸਚ ਪਾਈਐ

ਜਿਨ ਕਉ ਮਸਤਕਿ ਲਿਖਿਆ

ਗੁਨ ਗੋਬਿੰਦ ਗਾਇਓ ਨਹੀ

